ਇਕ ਕੋਨੇ ਵਿੱਚ ਬੱਕਲੀਆਂ ਹਨ। ਅੱਖਾਂ ਵਿੱਚ ਹੰਝੂ ਹਨ, ਕਰਮ ਦੇ ਖੇਲ ਦਾ ਚਿੰਤਨ ਉਸ ਦੇ ਮਨ ਵਿੱਚ ਚੱਲ ਰਿਹਾ ਹੈ।

ਮਹਾਵੀਰ ਦੀ ਸਾਧਨਾ ਦੇ 11 ਸਾਲ ਪੂਰੇ ਹੋ ਗਏ ਸਨ ਅਤੇ 12ਵਾਂ ਸਾਲ ਸ਼ੁਰੂ ਹੋ ਗਿਆ ਸੀ। ਧਿਆਨ ਤੇ ਤੱਪ ਰਾਹੀਂ ਉਹ ਅਪਣੇ ਟੀਚੇ ਦੇ ਨੇੜੇ ਪਹੁੰਚ ਰਹੇ ਸਨ। ਆਤਮ ਕਲਿਆਨ ਭਗਵਾਨ ਮਹਾਵੀਰ ਦਾ ਪਹਿਲਾ ਉਦੇਸ਼ ਹੈ। ਭਗਵਾਨ ਮਹਾਵੀਰ ਜਾਣਦੇ ਹਨ ਕਿ ਅਪਣੇ ਆਪ ਨੂੰ ਭਰੇ ਬਿਨ੍ਹਾ, ਦੂਸਰੇ ਨੂੰ ਭਰਿਆ ਨਹੀਂ ਜਾ ਸਕਦਾ। ਆਪ ਬੁੱਧ ਹੋਏ ਬਿਨ੍ਹਾ ਕਿਸੇ ਨੂੰ ਬੋਧੀ (ਗਿਆਨ) ਦਾਨ ਨਹੀਂ ਦਿਤਾ ਜਾ ਸਕਦਾ। ਆਤਮ ਬੋਧ ਭਗਵਾਨ ਮਹਾਵੀਰ ਦਾ ਪਹਿਲਾ ਟੀਚਾ ਹੈ। ਪਰ ਸੰਸਾਰ ਵਿੱਚ ਘੱਟ ਰਹੇ ਘਟਨਾਕ੍ਰਮ ਦੇ ਪਰਛਾਵੇਂ ਵੀ ਕਦੇ ਕਦੇ ਮਹਾਵੀਰ ਦੀ ਆਤਮਾ ਨਾਲ ਚਮਕ ਉੱਠਦੇ ਹਨ।

ਮਹਾਵੀਰ ਕੋਸੰਭੀ ਜਨਪਦ ਵਿੱਚ ਘੁੰਮ ਰਹੇ ਹਨ। ਉਹਨਾਂ ਸ਼ਤਾਨਿਕ ਦੁਆਰਾ ਅੰਗਦੇਸ਼ ਤੇ ਕੀਤੇ ਹਮਲੇ ਬਾਰੇ ਸੁਣਿਆ, ਨਾਲ ਹੀ ਇਹ ਸੁਣਿਆ ਕਿ ਕਿਵੇਂ ਸ਼ਤਾਨਿਕ ਦੇ ਫੋਜੀਆਂ ਨੇ ਚੰਪਾ ਵਿੱਚ ਲੁਟ ਮਾਰ ਕੀਤੀ ਅਤੇ ਕਿਵੇਂ ਧਾਰਨੀ ਨੇ ਅਪਣੇ ਪ੍ਰਾਣ ਤਿਆਗ ਕੇ ਅਪਣੇ ਸ਼ੀਲ ਦੀ ਰੱਖਿਆ ਕੀਤੀ। ਵਸੂਮਤੀ ਦੇ ਵਿਕਨ ਦਾ ਸਮਾਚਾਰ ਵੀ ਭਗਵਾਨ ਮਹਾਵੀਰ ਦੇ ਕੰਨਾ ਵਿੱਚ ਪਹੁੰਚਿਆ। ਸਭ ਕੁੱਝ ਸੁਣ ਕੇ ਮਹਾਵੀਰ ਮਨੁੱਖ ਦੀਆਂ ਹਿੰਸਕ ਅਤੇ ਵਾਸਨਾਤਮਕ ਬਿਰਤੀਆਂ ਬਾਰੇ ਚਿੰਤਨ ਕਰਨ ਲੱਗੇ। ਉਹਨਾਂ ਸੋਚਿਆ ਕਿ ਰਾਜਿਆਂ ਦੀ ਆਪਸੀ ਰੰਜਿਸ਼ ਕਾਰਨ ਕਿੰਨੇ ਬੇਸਹਾਰਾ ਲੋਕਾਂ ਦਾ ਜੀਵਨ ਕੰਡਿਆਂ ਵਾਲਾ ਬਣ ਜਾਂਦਾ ਹੈ। ਮਹਾਵੀਰ ਦੇ ਚਿੰਤਨ ਪੱਥ ਤੇ ਅੰਗਦੇਸ਼ ਦੀ ਰਾਜਕੁਮਾਰੀ ਦਾ ਚਿੱਤਰ ਉੱਭਰ ਆਇਆ। ਇੱਕ ਰਾਜਕੁਮਾਰੀ ਦੀ ਨਿਲਾਮੀ ਅਤੇ ਉਸ ਦਾ ਗੁਲਾਮੀ ਭਰਪੂਰ ਜੀਵਨ ਕਿੰਨਾ ਦੁੱਖਦਾਈ ਹੈ। ਜਨਤਾ ਦੇ ਮਨ ਨੂੰ ਜਾਗਰਤ ਕਰਨ ਲਈ ਮੈਨੂੰ ਕੁਝ ਅਜਿਹਾ ਕਰਨਾ ਹੋਵੇਗਾ ਜਿਸ ਨਾਲ ਮੇਰੀ ਸਾਧਨਾ ਵਿੱਚ ਕੁੱਝ ਰੁਕਾਵਟ ਨਾ ਆਵੇ ਅਤੇ ਜਨਤਾ ਵਿੱਚ ਵੀ ਮਨੁੱਖੀ ਕਦਰਾ ਕੀਮਤਾਂ ਦੀ ਨਵੇਂ ਸਿਰੇ ਤੋਂ ਸਥਾਪਨਾ ਹੋਵੇ।

ਭਗਵਾਨ ਮਹਾਵੀਰ ਜਿਸ ਸਾਧਨਾ ਦੀ ਭੂਮਿਕਾ ਤੇ ਵਿਚਰ ਰਹੇ ਸਨ। ਉੱਥੇ ਉਨ੍ਹਾਂ ਦੇ ਸੰਕਲਪ ਅਤੇ ਆਚਰਨ ਦਾ ਮੇਲ ਹੋ ਚੁੱਕਾ ਸੀ। ਸੰਕਲਪ ਪੈਦਾ ਹੋਇਆ ਅਤੇ ਪੱਕਾ ਹੋ ਗਿਆ। ਉਹ ਸੰਕਲਪ ਸੀ ਕਿ ਮੈਂ ਅਜਿਹੀ ਰਾਜਕੁਮਾਰੀ ਦੇ ਹੱਥੋਂ ਭੋਜਨ ਗ੍ਰਹਿਣ ਕਰਾਂਗਾ ਜੋ ਬਾਜ਼ਾਰ ਵਿੱਚ ਵਿਕੀ ਹੋਵੇ। ਹੱਥ ਕੜੀਆਂ ਬੇੜੀਆਂ ਨਾਲ ਜਕੜੀ ਹੋਵੇ, ਸਿਰ ਮੁੰਨਿਆ ਹੋਵੇ ਤਿੰਨ ਦਿਨਾਂ ਦੀ ਭੁੱਖੀ ਪਿਆਸੀ ਹੋਵੇ। ਜਿਸ ਦੇ ਹੱਥ ਵਿੱਚ ਛੱਜ ਹੋਵੇ ਅਤੇ ਛੱਜ ਦੇ ਇਕ ਕੋਨੇ ਵਿੱਚ ਮਾਹ ਦੀਆਂ ਬੱਕਲੀਆਂ ਹੋਣ। ਅੱਖਾਂ ਵਿੱਚ ਹੰਝੂ ਬਰਸ ਰਹੇ ਹੋਣ, ਨਹੀਂ ਤਾਂ ਮੈਂ ਛੇ ਮਹਿਨੇ ਬਿਨਾ ਭੋਜਨ ਹੀ ਰਹਾਂਗਾ। ਭਗਵਾਨ ਮਹਾਵੀਰ ਦੇ ਚਿੰਤਨ ਦੀ ਸਤਾ ਤੇ ਇਕ ਅਜਿਹੀ ਹੀ ਦਾਸੀ ਦਾ ਚਿੱਤਰ ਉਭਰਿਆ ਸੀ ਅਤੇ ਉਸ ਦੀ ਗੁਲਾਮੀ ਦੇ ਦੈਂਤ 'ਤੇ ਵਾਰ ਕਰਨ ਲਈ ਅਤੇ ਉਸ ਸਮੇਂ ਦੇ ਸਮਾਜਿਕ ਚਿੰਤਨ ਨੂੰ ਹਲੋਰਾ ਦੇਣ ਲਈ ਉਹਨਾਂ ਅਜਿਹਾ ਸੰਕਲਪ ਕੀਤਾ।

ਭਗਵਾਨ ਮਹਾਵੀਰ ਨੇ ਇਸ ਸੰਕਲਪ ਦੀ ਪੂਰਤੀ ਲਈ ਉਸ ਇਲਾਕੇ ਨੂੰ ਚੁਣਿਆ, ਜਿਥੇ ਚੰਦਨਾ ਵੇਚੀ ਗਈ ਸੀ। ਭਿਖਿਆ ਦੇ ਸਮੇਂ ਮਹਾਵੀਰ ਹਰ ਰੋਜ ਭਿਖਿਆ ਦੇ ਲਈ ਨਿਕਲਦੇ ਪਰ ਸੰਕਲਪ ਦੀ ਪੂਰਤੀ ਨਾ ਹੋਣ ਕਰਕੇ ਵਾਪਸ ਹੋ ਜਾਂਦੇ। ਚਾਰ ਮਹੀਨੇ ਬੀਤ ਗਏ। ਹਰ ਰੋਜ ਬਿਨਾ ਭੋਜਨ ਗ੍ਰਹਿਣ ਕੀਤੇ ਮੁੜਦੇ ਵੇਖ ਕੇ, ਨਾਗਰਿਕ ਫਿਕਰ ਬੰਦ ਹੋਏ। ਲੋਕਾਂ ਵਿੱਚ ਸਹਿਜ ਹੀ ਧਾਰਨਾ ਪੈਦਾ ਹੋ ਗਈ ਕਿ ਮਹਾਵੀਰ ਨੇ ਜ਼ਰੂਰ ਹੀ ਕੋਈ ਗੁਪਤ ਪ੍ਰਤਿਗਿਆ ਕੀਤੀ ਹੈ।

ਭਗਵਾਨ ਮਹਾਵੀਰ ਦੀ ਭਿਖਿਆ ਦੇ ਲਈ ਆਉਣਾ ਅਤੇ ਬਿਨ੍ਹਾ ਭੋਜਣ ਗ੍ਰਹਿਣ ਕੀਤੇ ਮੁੜ ਜਾਣ ਦੀ ਗੱਲ ਰਾਜੇ ਤੱਕ ਵੀ ਪਹੁੰਚ ਗਈ। ਸ਼ਤਾਨਿਕ ਦੀ ਰਾਣੀ ਮਿਰਗਾਵਤੀ ਸ਼੍ਰਮਣੋਉਪਾਸ਼ਿਕਾ ਸੀ। ਉਹ ਧਾਰਨੀ ਦੀ ਭੈਣ ਅਤੇ ਰਾਜਾ ਚੇਟਕ ਦੀ ਪੁੱਤਰੀ ਸੀ। ਉਹ ਭਗਵਾਨ ਮਹਾਵੀਰ ਨੂੰ ਜਾਣਦੀ ਸੀ। ਪੂਰੀ ਘਟਨਾ ਨੂੰ ਜਾਣਕੇ ਮਿਰਗਾਵਤੀ ਦੁੱਖੀ ਹੋਈ। ਰਾਣੀ ਨੇ ਰਾਜੇ ਨੂੰ ਉਲਾਂਭਾ ਦਿੰਦੇ ਹੋਏ ਭਗਵਾਨ ਮਹਾਵੀਰ ਦੀ ਗੁਪਤ

ਪ੍ਰਤਿਗਿਆ ਦੀ ਗੱਲ ਆਖੀ। ਰਾਜੇ ਨੇ ਅਪਣੇ ਮੰਤਰੀ, ਮੰਤਰੀ ਨੇ ਇਹ ਕੰਮ ਅਪਣੇ ਜਾਸੂਸ ਦੇ ਸਪੁਰਦ ਕਰ ਦਿੱਤਾ ਕਿ ਉਹ ਭਗਵਾਨ ਮਹਾਵੀਰ ਦੀ ਗੁਪਤ ਪ੍ਰਤਿੱਗਿਆ ਦਾ ਭੇਦ ਲੱਭ ਕੇ ਲਿਆਉਣ ਤਾਂ ਕਿ ਅਜਿਹਾ ਇੰਤਜਾਮ ਕੀਤਾ ਜਾ ਸਕੇ ਜਿਸ ਨਾਲ ਭਗਵਾਨ ਭੋਜਣ ਗ੍ਰਹਿਣ ਕਰ ਸਕਣ।

ਪਰ ਮਹਾਵੀਰ ਜਿਹੇ ਪਰਮ ਪੁਰਸ਼ ਦੀ ਗੁਪਤ ਪ੍ਰਤਿੱਗਿਆ ਨੂੰ ਕਿਹੜਾ ਖ਼ੁਫੀਆ ਤੰਤਰ ਪਹੁੰਚ ਸਕਦਾ ਸੀ? ਰਾਜ ਪਰਿਵਾਰ ਸਮੇਤ ਪੂਰਾ ਵਤਸ ਦੇਸ਼ ਜਾਨਣ ਦਾ ਇੱਛੁਕ ਸੀ ਕਿ ਭਗਵਾਨ ਮਹਾਵੀਰ ਨੇ ਕਿਹੜੀ ਗੁਪਤ ਪ੍ਰਤਿਗਿਆ ਕੀਤੀ ਹੈ। ਛੇਵੇਂ ਮਹੀਨੇ ਦੇ 25 ਦਿਨ ਬੀਤ ਚੁੱਕੇ ਸਨ। 26ਵੇਂ ਦਿਨ ਭਗਵਾਨ ਮਹਾਵੀਰ ਰੋਜ ਦੀ ਤਰ੍ਹਾਂ ਭਿੱਖਿਆ ਲੈਣ ਲਈ ਨਿਕਲੇ ਅਨੇਕਾਂ ਲੋਕ ਭਗਵਾਨ ਮਹਾਵੀਰ ਨੂੰ ਬੇਨਤੀ ਕਰ ਰਹੇ ਸਨ। ਭਗਵਾਨ ਮਹਾਵੀਰ ਹਰ ਦਰਵਾਜੇ ਤੇ ਜਾਂਦੇ ਸਨ ਅਤੇ ਅੱਗੇ ਵਧ ਜਾਂਦੇ ਸਨ। ਇਸੇ ਕ੍ਰਮ ਵਿਚ ਭਗਵਾਨ ਮਹਾਵੀਰ ਧਨਾ ਸੇਠ ਦੇ ਘਰ ਦੇ ਦਰਵਾਜੇ ਤੇ ਗਏ।

ਚੰਦਨਵਾਲਾ ਛੱਜ ਦੇ ਕੋਨੇ ਵਿਚ ਮਾਹ ਦੀਆਂ ਬੱਕਲੀਆਂ ਲਈ, ਲੋਹੇ ਦੀਆਂ ਜੰਜੀਰਾ ਵਿੱਚ ਜਕੜੀ, ਕੇਸ਼ ਰਹਿਤ, ਦਰਵਾਜੇ ਦੀ ਦੇਹਲੀ ਤੇ ਬੈਠੀ ਕਿਸੇ ਮਹਿਮਾਨ ਦਾ ਇੰਤਜਾਰ ਕਰ ਰਹੀ ਹੈ। ਅਚਾਨਕ ਉਸ ਨੇ ਵੇਖਿਆ ਕਿ ਮਹਾਵੀਰ ਉਸ ਦੇ ਸਾਹਮਣੇ ਖੜੇ ਸਨ। ਮਾਂਹ ਦੀਆਂ ਬਕਲੀਆਂ ਮਹਿਮਾਨ ਨੂੰ ਪਾਕੇ ਚੰਦਨਾ ਨੂੰ ਅਪਣੇ ਭਾਗ ਤੇ ਭਰੋਸਾ ਨਾ ਆਇਆ। ਉਸ ਨੇ ਫਿਰ ਅੱਖ ਮਲ ਕੇ ਵੇਖਿਆ। ਉਸ ਨੇ ਅਪਣੇ ਵੇਖੇ ਨੂੰ ਠੀਕ ਪਾਇਆ, ਚੰਦਨਾ ਦਾ ਦਿਲ ਖੁਸੀ ਨਾਲ ਝੂਮ ਉੱਠਿਆ। ਉਸਦੇ ਮੁਖ ਤੇ ਕਮਲ ਵਰਗੀ ਮੁਸਕਾਨ ਆ ਗਈ। ਉਸ ਨੇ ਆਖਿਆ, "ਜਗਤ ਦੇ ਨਾਥ ਪਧਾਰੋ"।

ਕੁਝ ਚਿਰ ਰੁੱਕ ਕੇ ਮਹਾਵੀਰ ਨੇ ਵੇਖਿਆ, ਉਹਨਾਂ ਦਾ ਸੰਕਲਪ ਪੂਰਾ ਹੋ ਰਿਹਾ ਹੈ। ਪਰ ਅੱਖਾਂ ਵਿੱਚ ਹੰਝੂ ਨਹੀਂ ਸਨ, ਮਹਾਵੀਰ ਵਾਪਿਸ

ਮੁੜ ਗਏ। ਮਹਾਵੀਰ ਨੂੰ ਵਾਪਿਸ ਮੁੜਦੇ ਵੇਖ ਕੇ ਚੰਦਨਾ ਨੂੰ ਅਪਣੀ ਆਸ ਤੇ ਪਾਣੀ ਫਿਰਦਾ ਜਾਪਿਆ। ਉਸ ਦੇ ਰੋਮ ਰੋਮ ਵਿੱਚ ਹਾਹਾਕਾਰ ਮੱਚ ਗਈ, ਅੱਖਾਂ ਦੇ ਅੱਥਰੂ ਕਿਨਾਰਾ ਤੋੜ ਕੇ ਬਾਹਰ ਆਉਣ ਲੱਗੇ। ਗਲੇ ਵਿਚੋਂ ਇਕ ਚੀਕ ਨਿਕਲੀ, ਕਿ ਭਗਵਾਨ ਅੱਜ ਤੱਕ ਜੋ ਹੋਇਆ ਮੈਂ ਸਭ ਕੁੱਝ ਸਹਿਣ ਕੀਤਾ ਸੀ ਪਰ ਆਪ ਦਾ ਵਾਪਸ ਮੁੜਨਾ ਨਾ ਸਹਿਣਯੋਗ ਹੈ। ਤੁਹਾਡੀ ਆਸ ਤੇ ਮੈਂ ਸਭ ਕੁਝ ਸਹਿਣ ਕੀਤਾ, ਅੱਜ ਤੁਸੀਂ ਵੀ ਮੇਰੀ ਆਸ ਨੂੰ ਤੋੜ ਰਹੇ ਹੋ। 'ਅੱਖਾਂ ਵਿਚ ਅੱਥਰੂ'... ਮਹਾਵੀਰ ਦੀ ਗੁਪਤ ਪ੍ਰਤਿੱਗਿਆ ਸਾਕਾਰ ਹੋ ਗਈ। ਮਹਾਂ ਸ਼੍ਰਮਣ ਮਹਾਵੀਰ ਨੇ ਭਿਖਿਆ ਲਈ ਹੱਥ ਫੈਲਾ ਦਿਤੇ, ਚੰਦਨਾ ਨੇ ਮਾਹ ਦੀਆਂ ਬੱਕਲੀਆਂ ਮਹਾਂ ਸ਼੍ਰਮਣ ਦੇ ਫੈਲੇ ਹੱਥਾਂ ਵਿੱਚ ਭਿਖਿਆ ਦੇ ਰੂਪ ਵਿਚ ਦੇ ਦਿਤੀਆਂ।

ਭਗਵਾਨ ਮਹਾਵੀਰ ਨੂੰ ਭਿਖਿਆ ਲੈਂਦੇ ਵੇਖ ਕੇ ਲੋਕਾਂ ਨੂੰ ਗੁਪਤ ਪ੍ਰਤਿੱਗਿਆ ਦਾ ਪਤਾ ਚੱਲ ਗਿਆ। ਇਸ ਘਟਨਾ ਸਮੇਂ ਧਰਤੀ ਅਤੇ ਆਕਾਸ਼ ਭਗਵਾਨ ਮਹਾਵੀਰ ਅਤੇ ਚੰਦਨਵਾਲਾ ਦੀ ਜੈ ਜੈ ਕਾਰ ਨਾਲ ਗੂੰਜਣ ਲੱਗੇ। ਦੇਵਤਿਆਂ ਅਤੇ ਇੰਦਰ ਨੇ ਆਕਾਸ਼ ਤੋਂ ਪੰਜ ਦਰਵਾਂ ਦੀ ਬਾਰਿਸ ਕਰਕੇ ਅਪਣੀ ਖੁਸ਼ੀ ਜਾਹਰ ਕੀਤੀ।

ਚੰਦਨਾ ਦੇ ਬੰਧਨ ਟੁੱਟ ਗਏ, ਸਿਰ ਦੇ ਵਾਲ ਉਸੇ ਪ੍ਰਕਾਰ ਆ ਗਏ, ਜਿਸ ਕਾਰਨ ਚੰਦਨਾ ਦਾ ਚੇਹਰਾ ਖਿੜ ਉਠਿਆ। ਜਿਸ ਨੇ ਸੁਣਿਆ ਉਹ ਹੀ ਚੰਦਨਾ ਦਾ ਸਤਿਕਾਰ ਕਰਨ ਲਈ ਭੱਜਿਆ ਆਇਆ। ਰਾਜਾ ਸ਼ਤਾਨਿਕ ਅਤੇ ਰਾਣੀ ਮਿਰਗਾਵਤੀ ਵੀ ਆਏ, ਰਾਣੀ ਨੇ ਚੰਦਨਾ ਨੂੰ ਪਹਿਚਾਣ ਲਿਆ। ਬਿਨ੍ਹਾਂ ਕੁਝ ਆਖੇ ਰਾਜੇ ਨੂੰ ਸਾਰੀ ਗੱਲ ਪਤਾ ਚਲ ਗਈ। ਪਹਿਲਾਂ ਪਛਤਾਵੇ ਅਤੇ ਫਿਰ ਖੁਸ਼ੀ ਦੇ ਹੰਝੂ ਵਗਣ ਲੱਗੇ।

ਸੇਠ ਵਾਪਿਸ ਆਇਆ, ਘਰ ਦੀ ਸਥਿਤੀ ਨੂੰ ਵੇਖ ਕੇ ਸੇਠ ਦਾ ਅੰਗ ਅੰਗ ਖੁਸ਼ ਹੋ ਗਿਆ। ਮੂਲਾ ਸੇਠਾਣੀ ਵੀ ਭੱਜੀ ਆਈ, ਉਸ ਨੇ ਚੰਦਨਾ ਪ੍ਰਤੀ ਕੀਤੇ ਵਿਵਹਾਰ ਲਈ ਖਿੰਮਾ ਮੰਗੀ। ਚੰਦਨਾ ਨੂੰ ਕੋਈ ਸ਼ਿਕਾਇਤ ਨਹੀਂ ਹੈ, ਉਹ ਅਪਣੇ ਕਰਮ ਨੂੰ ਹੀ ਦੋਸ਼ੀ ਮੰਨਦੀ ਹੈ।

ਮਹਾਵੀਰ ਨੂੰ ਕੇਵਲ ਗਿਆਨ ਹੋਣ ਦਾ ਇੰਤਜਾਰ ਕਰਦੀ ਹੋਈ ਉਹ ਸੇਠ ਦੇ ਘਰ ਹੀ ਰਹੀ।

ਇੱਕ ਦਾਸੀ ਨੂੰ ਸਨਮਾਨ ਦੇ ਕੇ ਭਗਵਾਨ ਮਹਾਵੀਰ ਵਾਪਿਸ ਹੋ ਗਏ। ਇਸ ਘਟਨਾ ਨੇ ਲੋਕਾਂ ਦਾ ਦ੍ਰਿਸ਼ਟੀਕੋਣ ਬਦਲ ਦਿੱਤਾ। ਦਾਸ ਵਰਗ ਨੂੰ ਆਮ ਲੋਕਾਂ ਦੀ ਤਰ੍ਹਾਂ ਜਿਉਣ ਦਾ ਹੱਕ ਮਿਲ ਗਿਆ।

## ਕੰਨਾਂ ਵਿੱਚ ਕੀਲੇ:

ਛਮਾਨੀ ਪਿੰਡ ਦੇ ਬਾਹਰ ਭਗਵਾਨ ਮਹਾਵੀਰ ਪ੍ਰਤਿਮਾ ਧਾਰਨ ਕਰਕੇ ਕਾਯੋਤਸਰਗ ਧਿਆਨ ਵਿੱਚ ਲੀਨ ਹੋ ਗਏ। ਉਸ ਸਮੇਂ ਇਕ ਗਵਾਲਾ ਅਪਣੇ ਬਲਦਾਂ ਨੂੰ ਭਗਵਾਨ ਮਹਾਵੀਰ ਕੋਲ ਛੱਡ ਕੇ ਅਪਣੀਆਂ ਗਊਆਂ ਦਾ ਦੁੱਧ ਚੋਣ ਲਈ ਪਿੰਡ ਵਿੱਚ ਆ ਗਿਆ। ਅਪਣਾ ਕੰਮ ਖਤਮ ਕਰਕੇ ਫਿਰ ਉਸੇ ਸਥਾਨ ਤੇ ਆਗਿਆ, ਤਾਂ ਉਸ ਨੂੰ ਉਸ ਦੇ ਬਲਦ ਨਾ ਮਿਲੇ। ਉਸ ਨੇ ਭਗਵਾਨ ਮਹਾਵੀਰ ਤੋਂ ਆਪਣੇ ਬਲਦਾਂ ਬਾਰੇ ਪੁੱਛਿਆ, ਧਿਆਨ ਵਿੱਚ ਲੀਨ ਮਹਾਵੀਰ ਕਾਯੋਤਸਰਗ ਵਿੱਚ ਮਗਨ ਸਨ। ਉਹਨਾਂ ਕੋਈ ਉੱਤਰ ਨਹੀਂ ਦਿੱਤਾ। ਮਹਾਵੀਰ ਦੀ ਚੁੱਪ ਨੇ ਗਵਾਲੇ ਨੂੰ ਸ਼ੰਕਾ ਸ਼ੀਲ ਬਣਾ ਦਿਤਾ ਉਸ ਨੇ ਆਪਣੀ ਗੱਲ ਦੋ ਤਿੰਨ ਵਾਰ ਦੁਹਰਾਈ ਪਰ ਹਰ ਵਾਰ ਮਹਾਵੀਰ ਚੁੱਪ ਰਹੇ। ਸ਼ੰਕਾਂ ਨਾਲ ਭਰਿਆ ਗਵਾਲਾ ਗੁੱਸੇ ਵਿੱਚ ਆਗਿਆ। ਉਹ ਤਿੱਖੀ ਆਵਾਜ ਵਿੱਚ ਬੋਲਿਆ, "ਤੁਸੀਂ ਬੋਲੇ ਹੋ ਜੋ ਮੇਰੀ ਗੱਲ ਦਾ ਉੱਤਰ ਨਹੀਂ ਦੇ ਰਹੇ। ਲਓ ਮੈਂ ਤੁਹਾਡੇ ਬੋਲੇਪਨ ਦਾ ਹੁਣੇ ਇਲਾਜ ਕਰ ਦਿੰਦਾ ਹਾਂ"।

ਗਵਾਲੇ ਨੇ ਇਕ ਤਿੱਖੀ ਲੱਕੜੀ ਦਾ ਕੀਲਾ ਲੈ ਕੇ ਕੰਨ ਵਿੱਚ ਇਸ ਪ੍ਰਕਾਰ ਠੋਕ ਦਿਤਾ ਜਿਵੇਂ ਦੀਵਾਰ ਵਿੱਚ ਕਿੱਲ ਠੋਕੀ ਜਾਂਦੀ ਹੈ, ਉਸੇ ਪ੍ਰਕਾਰ ਗੁੱਸੇ ਵਾਲੇ ਗਵਾਲੇ ਨੇ ਭਗਵਾਨ ਮਹਾਵੀਰ ਦੇ ਕੰਨ ਵਿੱਚ ਕੀਲਾ ਠੋਕ ਦਿਤਾ। ਭਗਵਾਨ ਮਹਾਵੀਰ ਨੂੰ ਬਹੁਤ ਕਸ਼ਟ ਹੋਇਆ। ਇਸ ਕਠੋਰ ਪੀੜਾ ਸਮੇਂ ਭਗਵਾਨ ਮਹਾਵੀਰ ਦੇਹ ਅਤੇ ਆਤਮਾ ਦੇ ਅੱਡ ਹੋਣ ਦਾ ਚਿੰਤਨ ਹੋਣ ਕਰਕੇ ਪੀੜ ਦਾ ਜ਼ਹਿਰ ਪੀਣ ਲੱਗੇ। ਗਵਾਲੇ ਪ੍ਰਤੀ

ਗੁੱਸਾ ਅਤੇ ਅਪਣੇ ਸ਼ੀਲ ਪ੍ਰਤੀ ਰਾਗ ਮਹਾਵੀਰ ਦੇ ਮਨ ਵਿੱਚ ਨਹੀਂ ਉੱਭਰਿਆ।

ਗਵਾਲਾ ਅਪਣਾ ਬੁਰਾ ਕੰਮ ਕਰਕੇ ਡਰ ਗਿਆ ਅਤੇ ਇਕ ਦਿਸ਼ਾ ਵਲ ਚਲਾ ਗਿਆ। ਕਾਯੋਤਸਰਗ ਧਿਆਨ ਪੂਰਾ ਹੋਣ ਤੇ ਭਗਵਾਨ ਮਹਾਵੀਰ ਭੋਜਨ ਦੇ ਲਈ ਮਧਿਅਮ ਅਪਾਪਾ ਦੇ ਸਿਧਾਰਥ ਨਾਂ ਦੇ ਵਿਅਕਤੀ ਦੇ ਘਰ ਪਹੁੰਚੇ। ਸਿਧਾਰਥ ਦਾ ਮਿਤਰ ਖਰਕ ਵੈਦ ਉਸ ਸਮੇਂ ਉਸ ਦੇ ਘਰ ਹਾਜਰ ਸੀ। ਸਿਧਾਰਥ ਨੇ ਭਗਤੀ ਨਾਲ ਭਗਵਾਨ ਨੂੰ ਭੋਜਨ ਦਿਤਾ। ਉਸ ਸਮੇਂ ਖਰਕ ਵੈਦ ਦੀ ਨਜ਼ਰ ਭਗਵਾਨ ਮਹਾਵੀਰ ਦੇ ਮੂੰਹ ਤੇ ਪਈ। ਉਸ ਨੇ ਇਸ ਪ੍ਰਕਾਰ ਅਨੁਭਵ ਕੀਤਾ ਕਿ ਜਿਵੇਂ ਸੂਰਜ ਦੇ ਤੇਜ ਨੂੰ ਕਿਸੇ ਦੁਸ਼ਟ ਗ੍ਰਹਿ ਨੇ ਢੱਕ ਲਿਆ ਹੈ। ਧਿਆਨ ਨਾਲ ਵੇਖਣ ਤੇ ਉਸ ਨੂੰ ਪਤਾ ਲੱਗਾ ਕਿ ਭਗਵਾਨ ਮਹਾਵੀਰ ਦੇ ਕੰਨਾਂ ਦੇ ਆਰਪਾਰ ਲਕੜੀ ਦਾ ਕੀਲਾ ਠੋਕਿਆ ਹੋਇਆ ਹੈ ਅਤੇ ਭਗਵਾਨ ਮਹਾਵੀਰ ਜ਼ਖਮੀ ਹਨ। ਉਹ ਇਹ ਵੇਖ ਕੇ ਕੰਬ ਉਠਿਆ।

ਭਗਵਾਨ ਮਹਾਵੀਰ ਭਿੱਖਿਆ ਲੈ ਕੇ ਵਿਦਾ ਹੋ ਗਏ। ਖਰਕ ਵੈਦ ਨੇ ਸਾਰੀ ਸਥਿਤੀ ਤੋਂ ਅਪਣੇ ਮਿਤਰ ਸਿਧਾਰਥ ਨੂੰ ਜਾਣੂ ਕਰਵਾਇਆ ਅਤੇ ਆਖਿਆ, "ਸਾਧਨਾ ਸ਼ੀਲ ਮਹਾਵੀਰ ਅਪਣੇ ਇਲਾਜ ਲਈ ਖੁਦ ਨਹੀਂ ਆਖਣਗੇ। ਸਾਨੂੰ ਚਾਹਿਦਾ ਹੈ ਕਿ ਧਿਆਨ ਵਿੱਚ ਲੀਨ ਭਗਵਾਨ ਮਹਾਵੀਰ ਦਾ ਇਲਾਜ ਕਰੀਏ"। ਵੈਦ ਦੇ ਨਾਲ ਨਾਲ ਸਿਧਾਰਥ ਵੀ ਗੰਭੀਰ ਹੋ ਗਿਆ। ਵੈਦ ਦੀ ਹਦਾਇਤ ਅਨੁਸਾਰ ਉਸ ਨੇ ਤੇਲ ਅਤੇ ਇਕ ਸੰਡਾਸੀ ਦਾ ਇੰਤਜਾਮ ਕੀਤਾ। ਕੁੱਝ ਸਹਾਇਕਾਂ ਨੂੰ ਨਾਲ ਲੈ ਕੇ ਉਹ ਉਸ ਸਥਾਨ ਤੇ ਪਹੁੰਚੇ ਜਿਥੇ ਮਹਾਵੀਰ ਧਿਆਨ ਵਿੱਚ ਮਗਨ ਸਨ। ਖਰਕ ਵੈਦ ਦੀ ਹਦਾਇਤ ਅਨੁਸਾਰ ਭਗਵਾਨ ਮਹਾਵੀਰ ਦੇ ਸਰੀਰ ਪਰ ਤੇਲ ਦੀ ਮਾਲਸ਼ ਕੀਤੀ ਗਈ। ਜਿਸ ਨਾਲ ਕਿ ਜ਼ਖਮੀ ਅੰਗ ਢਿਲੇ ਹੋ ਗਏ। ਫੇਰ ਸੰਡਾਸੀ ਨਾਲ ਲਕੜੀ ਦੇ ਕੀਲੇ ਨੂੰ ਖਿੱਚਿਆ ਗਿਆ। ਕੀਲਾ ਬਾਹਰ ਨਿਕਲ ਆਇਆਂ, ਖ਼ੂਨ ਦਾ ਫ਼ੁਹਾਰਾ ਭਗਵਾਨ ਮਹਵੀਰ ਦੇ ਕੰਨਾਂ ਵਿੱਚੋਂ

ਨਿੱਕਲੀਆ। ਭਗਵਾਨ ਮਹਾਵੀਰ ਨੂੰ ਕਠੋਰ ਦੁੱਖ ਮਹਿਸੂਸ ਹੋਇਆ, ਪਰ ਉਹ ਸਮਾਧੀ ਵਿੱਚ ਸਥਿਰ ਰਹੇ।

ਦੀਖਿਆ ਦੇ ਪਹਿਲੇ ਦਿਨ ਭਗਵਾਨ ਮਹਾਵੀਰ ਨੂੰ ਇਕ ਗਵਾਲੇ ਨੇ ਕਸ਼ਟ ਦਿਤਾ ਅਤੇ ਤੱਪਸ਼ਿਆ ਦੇ ਆਖਰੀ ਸਾਲ ਵਿੱਚ ਵੀ ਇਕ ਗਵਾਲੇ ਨੇ ਹੀ ਕਸ਼ਟ ਦਿਤਾ। ਆਖਿਆ ਜਾਂਦਾ ਹੈ ਕਿ ਇਹ ਅੰਤਿਮ ਕਸ਼ਟ ਭਗਵਾਨ ਮਹਾਵੀਰ ਦੇ ਸਾਧਨਾ ਕਾਲ ਦਾ ਕਠੋਰ ਕਸ਼ਟ ਸੀ।

## ਭਗਵਾਨ ਮਹਾਵੀਰ ਦੇ ਧਿਆਨ ਅਤੇ ਤੱਪ ਦਾ ਵਰਨਣ:

ਭਗਵਾਨ ਮਹਾਵੀਰ ਦਾ ਸਾਧਨਾ ਕਾਲ 12 ½ ਸਾਲ ਦਾ ਰਿਹਾ ਹੈ। ਇਸ ਸਮੇਂ ਭਗਵਾਨ ਮਹਾਵੀਰ ਤੱਪ ਅਤੇ ਧਿਆਨ ਵਿੱਚ ਲੀਨ ਰਹੇ। ਭਗਵਾਨ ਮਹਾਵੀਰ ਚਰਿਤੱਰ ਲੇਖਕਾਂ ਨੇ ਜੋ ਭਗਵਾਨ ਮਹਾਵੀਰ ਦੇ ਤੱਪ ਦਾ ਵਰਨਣ ਲਿਖਿਆ ਹੈ। ਉਸ ਵਿੱਚ ਧਿਆਨ ਬਾਰੇ ਜਿਆਦਾ ਨਹੀਂ ਲਿਖਿਆ ਪਰ ਜੋ ਸੱਚ ਹੈ ਉਹ ਇਹ ਹੈ, ਕਿ ਭਗਵਾਨ ਮਹਾਵੀਰ ਨੇ ਆਤਮ ਸਾਧਨਾ ਦੇ ਲਈ ਤੱਪ ਅਤੇ ਧਿਆਨ ਦੋਹਾਂ ਸਾਧਨਾ ਨੂੰ ਬਰਾਬਰ ਰੂਪ ਵਿੱਚ ਅਪਣਾਇਆ ਸੀ। ਜੇ ਆਖਿਆ ਜਾਏ ਕਿ ਭਗਵਾਨ ਮਹਾਵੀਰ ਨੇ ਤੱਪ ਤੋਂ ਜਿਆਦਾ ਧਿਆਨ ਨੂੰ ਮਹੱਤਵ ਦਿਤਾ ਤਾਂ ਕੋਈ ਅੱਤਿਕਥਨੀ ਨਹੀਂ ਹੋਵੇਗੀ। ਕਿਉਂਕਿ ਤਪੱਸਿਆ ਦੀ ਆਰਾਧਨਾ ਦੇ ਸਮੇਂ ਵਿੱਚ ਭਗਵਾਨ ਮਹਾਵੀਰ ਧਿਆਨ ਵਿੱਚ ਹੀ ਰਹਿੰਦੇ ਸਨ। ਭੋਜਨ ਅਤੇ ਚੱਲਣ ਫਿਰਣ ਦੇ ਸਮੇਂ ਵੀ ਉਹ ਆਤਮ ਧਿਆਨ ਵਿੱਚ ਹੀ ਲੱਗੇ ਰਹਿੰਦੇ ਸਨ। ਪੂਰਨ ਅਪ੍ਰਮਾਦ ਵਿੱਚ ਸਥਿਰ ਰਹਿਣਾ ਮਹਾਵੀਰ ਦਾ ਨਿਸ਼ਾਨਾ ਸੀ। ਉਸ ਦੀ ਸਾਧਨਾ ਲਈ ਉਹਨਾਂ ਅਪਣੇ ਸਵਾਸ ਅਤੇ ਉਪ ਸਵਾਸ ਦੇ ਨਾਲ ਪ੍ਰਾਪਤ ਕੀਤੀ। 12 ½ ਸਾਲ ਦੀ ਸਾਧਨਾ ਦੌਰਾਨ ਭਗਵਾਨ ਨੇ ਕੁਲ 249 ਦਿਨ ਭੋਜਨ ਕੀਤਾ। ਪਰ ਪ੍ਰਮਾਦ (ਨੀਂਦ) ਦੇ ਲਈ ਉਹਨਾਂ ਕੇਵਲ 48 ਮਿੰਟ ਹੀ ਬਿਤਾਏ। ਇਸ ਲਈ ਅਸੀਂ ਆਖ ਸਕਦੇ ਹਾਂ ਕਿ ਮਹਾਵੀਰ ਦੇ ਧਿਆਨ ਦੀ ਲਗਨ ਅਤੇ ਉਹਨਾਂ ਦੇ ਤੱਪ ਦੀ ਲਗਨ ਤੋਂ ਵੀ ਜ਼ਿਆਦਾ ਉੱਚੀ ਸੀ।

ਭਗਵਾਨ ਮਹਾਵੀਰ ਦੀ ਧਿਆਨ ਸਾਧਨਾ ਤੱਪ ਨਾਲੋ ਉੱਚੀ ਸੀ। ਉਹਨਾਂ ਧਿਆਨ ਦੇ ਲਈ ਕਿਸੇ ਨਿਸ਼ਚਿਤ ਸਥਾਨ ਜਾਂ ਸਮੇਂ ਨੂੰ ਨਹੀਂ ਚੁਣਿਆ ਸੀ। ਉਹ ਜਿਆਦਾ ਸਮਾਂ ਧਿਆਨ ਦੇ ਲਈ ਸਮਰਪਿਤ ਹੁੰਦੇ ਸਨ। ਉਹ ਪਦਮ ਆਸਨ ਵਿੱਚ ਬੈਠ ਕੇ ਅਤੇ ਖੜੇ ਹੋ ਕੇ ਧਿਆਨ ਕਰਦੇ ਸਨ। ਗੋਦੋਹੀਕਾ ਆਦਿ ਆਸ਼ਨ ਵਿੱਚ ਵੀ ਉਹਨਾਂ ਅਨੇਕਾਂ ਬਾਰ ਧਿਆਨ ਦੇ ਪ੍ਰਯੋਗ ਕੀਤੇ। ਆਚਾਰੰਗ ਸੂਤਰ ਅਨੁਸਾਰ ਭਗਵਾਨ ਮਹਾਵੀਰ ਪਹਿਰ ਪਹਿਰ ਤੱਕ ਤਿਰਛੀਗਤੀ ਵੱਲ ਬਿਨ੍ਹਾ ਅੱਖ ਝਪਕਾਏ ਵੇਖ ਕੇ ਧਿਆਨ ਵਿੱਚ ਲੀਨ ਰਹਿੰਦੇ ਸਨ। ਭਗਵਾਨ ਮਹਾਵੀਰ ਅੱਧੀ ਅੱਖ ਖੋਲ ਕੇ ਵੀ ਧਿਆਨ ਕਰਦੇ ਸਨ।

ਭਗਵਾਨ ਮਹਾਵੀਰ ਦੇ ਧਿਆਨ ਦਾ ਸਮਾਂ ਥੋੜਾ ਅਤੇ ਲੰਬਾ ਦੋਹਾਂ ਪ੍ਰਕਾਰ ਦਾ ਹੁੰਦਾ ਸੀ। ਭੱਦਰਪ੍ਰਤਿਮਾ, ਮਹਾਂ ਭੱਦਰਪ੍ਰਤਿਮਾ, ਸਰਵੋਤ ਭੱਦਰਪ੍ਰਤਿਮਾ ਆਦਿ ਪ੍ਰਤਿਮਾਵਾਂ ਦੀ ਸਾਧਨਾ ਕਰਦੇ ਹੋਏ ਭਗਵਾਨ ਮਹਾਵੀਰ ਚਾਰ ਚਾਰ ਪਹਿਰ ਤੱਕ ਪੂਰਵ ਵੱਲ ਮੂੰਹ ਕਰਕੇ ਧਿਆਨ ਵਿੱਚ ਲੀਨ ਰਹਿੰਦੇ ਸਨ। ਆਤਮ ਦਰਸ਼ਨ ਭਗਵਾਨ ਮਹਾਵੀਰ ਦਾ ਨਿਸ਼ਾਨਾ ਸੀ। ਉਸ ਨਿਸ਼ਾਨੇ ਦੀ ਪ੍ਰਾਪਤੀ ਲਈ ਭਗਵਾਨ ਮਹਾਵੀਰ ਨੇ ਧਿਆਨ ਅਤੇ ਤੱਪ ਨੂੰ ਸਾਧਨ ਦੇ ਰੂਪ ਵਿੱਚ ਪ੍ਰਯੋਗ ਕੀਤਾ ਸੀ।

ਭਗਵਾਨ ਮਹਾਵੀਰ ਦੀ ਤੱਪਸਿਆ ਦਾ ਅਧਿਐਨ ਕਰਦੇ ਹੋਏ ਅਸੀਂ ਪਾਉਂਦੇ ਹਾਂ ਕਿ ਉਹਨਾਂ 12 ½ ਸਾਲ ਅਤੇ ਇਕ ਪੱਖ ਦੇ ਸਾਧਨਾ ਸਮੇਂ ਵਿੱਚ ਉਹਨਾਂ 249 ਦਿਨ ਹੀ ਭੋਜਨ ਕੀਤਾ ਬਾਕੀ ਸਮਾਂ ਵਰਤ ਹੀ ਕੀਤੇ ਜਿਹਨਾਂ ਭਗਵਾਨ ਮਹਾਵੀਰ ਦੀ ਤੱਪ ਸਾਰਨੀ ਇਸ ਪ੍ਰਕਾਰ ਹੈ।

| | | |
|---|---|---|
| 1. | ਛੇ ਮਹੀਨੇ ਦਾ ਵਰਤ | ਇੱਕ ਵਾਰ |
| 2. | ਪੰਜ ਮਹੀਨੇ 25 ਦਿਨ ਦਾ ਵਰਤ | ਇੱਕ ਵਾਰ |
| 3. | ਪੰਜ ਮਹੀਨੇ ਦਾ ਵਰਤ | ਇੱਕ ਵਾਰ |
| 4. | ਚਾਰ ਮਹੀਨੇ ਦਾ ਵਰਤ | ਨੌਂ ਵਾਰ |
| 5. | ਤਿੰਨ ਮਹੀਨੇ ਦਾ ਵਰਤ | ਦੋ ਵਾਰ |

| | |
|---|---|
| 6. ਢਾਈ ਮਹੀਨੇ ਦਾ ਵਰਤ | ਦੋ ਵਾਰ |
| 7. ਦੋ ਮਹੀਨੇ ਦਾ ਵਰਤ | ਛੇ ਵਾਰ |
| 8. 1 ½ ਮਹੀਨੇ ਦਾ ਵਰਤ | ਦੋ ਵਾਰ |
| 9. ਇੱਕ ਮਹੀਨੇ ਦਾ ਵਰਤ | ਬਾਰਾਂ ਵਾਰ |
| 10. ਪੰਦਰਾਂ ਦਿਨ ਦਾ ਵਰਤ | ਬਹੱਤਰ ਵਾਰ |
| 11. ਤਿੰਨ ਦਿਨ ਦਾ ਵਰਤ | ਬਾਰਾਂ ਵਾਰ |
| 12. ਦੋ ਦਿਨ ਦਾ ਵਰਤ | 229 ਵਾਰ |
| 13. ਭੱਦਰ ਪ੍ਰਤਿਮਾ (ਦੋ ਵਰਤ) | ਇੱਕ ਵਾਰ |
| 14. ਮਹਾਂ ਭੱਦਰ ਪ੍ਰਤਿਮਾ (ਚਾਰ ਵਰਤ) | ਇੱਕ ਵਾਰ |
| 15. ਸਰਵੋਤ ਭੱਦਰ ਪ੍ਰਤਿਮਾ (ਦਸ ਵਰਤ) | ਇੱਕ ਵਾਰ |

ਭਗਵਾਨ ਮਹਾਵੀਰ ਨੇ ਇਹ ਤੱਪ ਸਾਧਨਾ ਬਿਨ੍ਹਾਂ ਪਾਣੀ ਤੋਂ ਕੀਤੀ ਸੀ। ਤੱਪਸਿਆ ਸਮੇਂ ਉਹ ਕਦੇ ਵੀ ਅੰਨ ਜਲ ਗ੍ਰਹਿਣ ਨਹੀਂ ਕਰਦੇ ਸਨ।

## ਕੇਵਲ ਗਿਆਨ ਦੀ ਪ੍ਰਾਪਤੀ:

ਵਿਸ਼ਾਖ ਸ਼ੁਕਲਾ 10ਵੀਂ ਦਾ ਦਿਨ ਹੈ, ਚੌਥਾ ਪਹਿਰ ਹੈ, ਵਿਜੈ ਮਹੂਰਤ ਹੈ, ਭਗਵਾਨ ਮਹਾਵੀਰ ਜਾਂਭਿਆਗ੍ਰਾਮ ਦੇ ਬਾਹਰਲੇ ਪਾਸੇ ਲੰਘਦੀ ਰਿਜੂਵਾਲਿਕਾ ਨਦੀ ਦੇ ਉੱਤਰੀ ਕਿਨਾਰੇ ਤੇ ਸ਼ਾਮ ਨਾਂ ਦੇ ਕਿਸਾਨ ਦੇ ਖੇਤ ਵਿੱਚ ਸਥਿਤ ਜੀਰਨ ਚੈਤਯ ਦੇ ਇਸ਼ਾਨ ਕੋਨ ਵਿੱਚ, ਸ਼ਾਲ ਦਰਖਤ ਦੇ ਹੇਠਾਂ ਗੋਦੂਹਿਕਾ ਆਸਨ ਵਿੱਚ ਧਿਆਨ ਲਗਾ ਕੇ ਬੈਠੇ ਹਨ। ਸ਼ੁਕਲ ਧਿਆਨ ਵਿੱਚ ਪ੍ਰਵੇਸ ਕਰਦੇ ਹੀ ਮਹਾਵੀਰ ਨੂੰ ਸਰਵੱਗਤਾ ਦੇ ਸੂਰਜ ਨੂੰ ਅਪਣੀ ਆਤਮਾ ਦੇ ਆਕਾਸ਼ ਤੇ ਪ੍ਰਗਟ ਕਰ ਲਿਆ। ਮਹਾਵੀਰ ਕੇਵਲ ਗਿਆਨੀ ਹੋ ਗਏ।

27 ਜਨਮ ਪਹਿਲਾਂ ਜਿਸ ਮੰਜਿਲ ਦੇ ਲਈ ਮਹਾਵੀਰ ਨੇ ਪਹਿਲਾ ਕਦਮ ਚੁੱਕਿਆ ਸੀ, ਉਹ ਮੰਜਿਲ ਉਹਨਾਂ ਨੂੰ ਪ੍ਰਾਪਤ ਹੋ ਗਈ। ਹੁਣ ਮਹਾਵੀਰ ਦੀ ਆਤਮਾ ਸੂਰਜ ਦੀ ਤਰ੍ਹਾਂ ਪ੍ਰਕਾਸ਼ਵਾਨ ਬਣ ਗਈ। ਅੰਨਤ

ਗਿਆਨ, ਅੰਨਤ ਦਰਸ਼ਨ, ਅੰਨਤ ਬਲ ਅਤੇ ਅੰਨਤ ਆਨੰਦ ਵਿੱਚ ਮਹਾਵੀਰ ਅੰਨਤ ਅੰਨਤ ਨੂੰ ਲੈ ਕੇ ਸਥਿਤ ਹੋ ਗਏ।

ਕੇਵਲ ਗਿਆਨ ਮਹੋਤਸਵ ਮਨਾਉਣ ਦੇ ਲਈ ਇੰਦਰ ਅਤੇ ਦੇਵਤਾ ਭਗਵਾਨ ਮਹਾਵੀਰ ਕੋਲ ਆਏ। ਸਮੋਸਰਨ (ਦੇਵਤਿਆਂ ਰਾਹੀਂ ਰਚੀ ਤੀਰਥੰਕਰ ਦੀ ਧਰਮ ਸਭਾ) ਦੀ ਰਚਨਾ ਕੀਤੀ। ਭਗਵਾਨ ਮਹਾਵੀਰ ਨੇ ਪਹਿਲਾ ਧਰਮ ਉਪਦੇਸ਼ ਦਿਤਾ। ਭਗਵਾਨ ਮਹਾਵੀਰ ਦਾ ਪਹਿਲਾ ਉਪਦੇਸ਼ ਸੁਣ ਕੇ ਦੇਵਤੇ ਧੰਨ ਹੋ ਗਏ। ਪਰ ਕਿਉਂਕਿ ਦੇਵਤਾ ਵਰਤ ਸਵੀਕਾਰ ਨਹੀਂ ਕਰ ਸਕਦੇ ਇਸ ਪੱਖੋਂ ਪਹਿਲੇ ਉਪਦੇਸ਼ ਵਿੱਚ ਧਰਮ ਤੀਰਥ ਸਥਾਪਨਾ ਨਹੀਂ ਹੋ ਸਕਦੀ ਸੀ।

## ਤੀਰਥ ਸਥਾਪਨਾ:

12 ½ (ਸਾਢੇ ਬਾਰਾਂ) ਸਾਲ ਦੇ ਸਾਧਨਾ ਕਾਲ ਵਿੱਚ ਭਗਵਾਨ ਮਹਾਵੀਰ ਦੀ ਸਾਧਨਾ ਦਾ ਮੁੱਖ ਟੀਚਾ ਆਤਮ ਕਲਿਆਣ ਸੀ। ਇਸ ਸਮੇਂ ਵਿੱਚ ਭਗਵਾਨ ਮਹਾਵੀਰ ਨੇ ਆਤਮ ਕਲਿਆਣ ਦੇ ਸ਼ਿਖਰ ਨੂੰ ਛੋਹਿਆ। ਕੇਵਲ ਗਿਆਨ ਇਸ ਗਲ ਦੀ ਸੂਚਨਾ ਸੀ ਕਿ ਭਗਵਾਨ ਮਹਾਵੀਰ ਪੂਰਨਤਾ ਨੂੰ ਪ੍ਰਾਪਤ ਹੋ ਗਏ ਹਨ। ਬੋਧੀ (ਗਿਆਨ) ਦੇ ਸ਼ਿੱਖਰ ਤੇ ਚੜ੍ਹ ਕੇ ਭਗਵਾਨ ਮਹਾਵੀਰ ਬੋਧੀ ਦਾਨ ਲਈ ਲੋਕਾਂ ਦੇ ਵਿਚਕਾਰ ਹਨ।

ਜਾਂਭਿਆਗ੍ਰਾਮ ਤੋਂ ਚਲਕੇ ਭਗਵਾਨ ਮਹਾਵੀਰ ਮਧਿੱਅਮ ਪਾਵਾਪੁਰੀ ਨਗਰ ਦੇ ਮਹਾਂਸੈਨ ਬਾਗ ਵਿੱਚ ਪਧਾਰੇ, ਉਹਨਾਂ ਦਾ ਸਮੋਸਰਨ ਲੱਗਿਆ। ਜਨਤਾ ਵਿੱਚ ਇਹ ਸੰਦੇਸ ਸਹਿਜ ਹੀ ਫੈਲ ਗਿਆ ਕਿ ਅੱਜ ਮਹਾਵੀਰ ਉਪਦੇਸ਼ ਦੇਣਗੇ। ਨਗਰ ਦੇ ਰਾਜੇ ਤੋਂ ਲੈ ਕੇ ਆਮ ਜਨਤਾ ਤੱਕ ਮਹਾਵੀਰ ਨੂੰ ਸੁਣਨ ਦੇ ਲਈ ਉਤਾਵਲੀ ਹੋ ਗਈ। ਲੋਕਾਂ ਦਾ ਠਾਠਾ ਮਾਰਦਾ ਸਮੁੰਦਰ ਮਹਾਂਸੈਨ ਬਾਗ ਵੱਲ ਵੱਧਿਆ। ਆਕਾਸ਼ ਤੋਂ ਦੇਵ ਵਿਮਾਨ ਧਰਤੀ ਤੇ ਉੱਤਰਨ ਲੱਗੇ।

ਠੀਕ ਉਸੇ ਦਿਨ ਪਾਵਾਪੁਰੀ ਨਿਵਾਸ਼ੀ ਸੋਮਿਲ ਬ੍ਰਾਹਮਣ ਨੇ ਇਕ ਵਿਸ਼ਾਲ ਮਹਾਂਯੱਗ ਸ਼ੁਰੂ ਕੀਤਾ ਸੀ। ਉਸ ਯੱਗ ਵਿੱਚ ਸੱਮੁਚੇ ਭਾਰਤ ਦੇ ਪ੍ਰਸਿੱਧ ਗਿਆਰਾਂ ਬ੍ਰਾਹਮਣ ਵਿਦਵਾਨ ਬੁਲਾਏ ਸਨ। ਉਹਨਾਂ ਗਿਆਰਾਂ ਬ੍ਰਾਹਮਣ ਵਿਦਵਾਨਾ ਦੇ ਨਾਂ ਇਸ ਪ੍ਰਕਾਰ ਸਨ।

1. ਇੰਦਰ ਭੂਤੀ ਗੌਤਮ; 2. ਅਗਨੀ ਭੂਤੀ; 3. ਵਾਯੂ ਭੂਤੀ; 4. ਵਿੱਅਕਤ ਸਵਾਮੀ; 5. ਸੁਧਰਮਾ ਸਵਾਮੀ; 6. ਮੰਡਿਤ ਪੁੱਤਰ; 7. ਮੌਰਿਆ ਪੁੱਤਰ; 8. ਅਕੰਪਿਤ; 9. ਅਚਲ ਭਰਾਤਾ; 10. ਮੇਤਾਰਿਆ; 11. ਪ੍ਰਭਾਸ

ਇਹ ਗਿਆਰਾਂ ਵਿਦਵਾਨ ਵੇਦ ਅਤੇ ਬ੍ਰਾਹਮਣ ਗ੍ਰੰਥਾਂ ਦੇ ਮਹਾਨ ਵਿਦਵਾਨ ਸਨ। ਸਾਰੇ ਆਪਣੇ ਆਪਣੇ ਗੁਰੂਕੁਲ ਚਲਾਉਂਦੇ ਸਨ। ਇਹਨਾਂ ਗੁਰੂ ਕੁੱਲਾਂ ਵਿੱਚ ਪੜ੍ਹਨ ਵਾਲੇ 4400 ਬ੍ਰਾਹਮਣ ਵਿਦਿਆਰਥੀ ਵੀ ਇਸ ਯੱਗ ਵਿੱਚ ਸ਼ਾਮਲ ਸਨ। ਇੰਦਰ ਭੂਤੀ ਇਹਨਾਂ ਯੱਗ ਕਰਨ ਵਾਲੇ ਬ੍ਰਾਹਮਣਾ ਵਿੱਚੋਂ ਸਭ ਤੋਂ ਜਿਆਦਾ ਵਿਦਵਾਨ ਅਤੇ ਪ੍ਰਸਿੱਧ ਸੀ। ਉਹ ਯੱਗ ਦਾ ਮੁੱਖ ਸੰਚਾਲਕ ਸੀ।

ਇੱਕ ਦਿਸ਼ਾ ਤੋਂ ਲੋਕਾਂ ਦੀ ਭੀੜ ਅਤੇ ਅਸਮਾਨ ਤੋਂ ਉਤਰਦੇ ਦੇਵ ਵਿਮਾਨਾਂ ਨੂੰ ਵੇਖ ਕੇ ਇੰਦਰ ਭੂਤੀ ਦਾ ਹਿਰਦਾ ਹੈਰਾਨ ਹੋ ਗਿਆ। ਉਸ ਨੇ ਕਿਸੇ ਸੁਨੇਹੇ ਵਾਲੇ ਨੂੰ ਭੇਜ ਕੇ ਇਸ ਦਾ ਕਾਰਨ ਪੁਛਿਆ। ਸੁਨੇਹੇ ਦੇਣ ਵਾਲੇ ਨੇ ਉੱਤਰ ਦਿਤਾ, ਅੱਜ ਮਹਾਸੈਨ ਬਾਗ ਵਿੱਚ ਸ਼੍ਰਮਣਾਂ ਦੇ ਨਵੇਂ ਨੇਤਾ ਸ਼੍ਰਮਣ ਭਗਵਾਨ ਮਹਾਵੀਰ ਆਏ ਹਨ। ਸਰਵਗਤਾ ਪ੍ਰਾਪਤੀ ਤੋਂ ਬਾਅਦ ਉਹ ਅਪਣਾ ਪਹਿਲਾ ਉਪਦੇਸ਼ ਦੇਣਗੇ। ਉਸੇ ਵਿੱਚ ਸ਼ਾਮਲ ਹੋਣ ਲਈ ਦੇਵਤੇ ਤੇ ਮਨੁੱਖ ਮਹਾਸੈਨ ਬਾਗ ਵੱਲ ਜਾ ਰਹੇ ਹਨ।

ਸੁਨੇਹਾ ਦੇਣ ਵਾਲੇ ਦੀ ਗਲ ਸੁਣ ਕੇ ਇੰਦਰ ਭੂਤੀ ਦਾ ਅਹੰਕਾਰ ਜ਼ਖਮੀ ਹੋ ਗਿਆ। ਉਸ ਨੇ ਕਿਹਾ, "ਸਨਾਤਨ ਬ੍ਰਾਹਮਣ ਪ੍ਰੰਪਰਾ ਅਤੇ ਸ਼੍ਰਮਣਾਂ ਦਾ ਇਹ ਵਾਰ ਨਾ ਸਹਿਣਯੋਗ ਹੈ। ਸ਼੍ਰਮਣਾਂ ਦੇ ਇਸ ਵੱਧਦੇ ਪ੍ਰਭਾਵ ਤੇ ਪ੍ਰਭਾਵਕਾਰੀ ਢੰਗ ਨਾਲ ਜੇ ਰੋਕ ਨਾ ਲਗਾਈ ਗਈ ਤਾਂ ਯੱਗ

ਪ੍ਰੰਪਰਾ ਤੇ ਬ੍ਰਾਹਮਣ ਦਾ ਸਨਮਾਨ ਟਿਕ ਨਹੀਂ ਸਕੇਗਾ। ਅੱਜ ਮੈਂ ਨਵੇਂ ਸ਼੍ਰਮਣ ਨੇਤਾ ਨਾਲ ਸ਼ਾਸਤਰਾਰਥ ਕਰਨ ਜਾਵਾਂਗਾ। ਸ਼ਾਸਤਰਾਰਥ ਵਿੱਚ ਉਸ ਨੂੰ ਹਰਾ ਕੇ ਦੇਵਤਿਆਂ ਅਤੇ ਮਨੁੱਖਾਂ ਦਾ ਉਸ ਪ੍ਰਤੀ ਮੋਹ ਭੰਗ ਕਰਾਂਗਾ। ਇਥੇ ਹਾਜ਼ਿਰ ਸਾਰੇ ਬ੍ਰਾਹਮਣ ਕੀ ਮੇਰੇ ਇਸ ਪ੍ਰਸਤਾਵ ਨਾਲ ਸਹਿਮਤ ਹਨ?" ਸਾਰੇ ਬ੍ਰਹਮਣਾਂ ਨੇ ਇੰਦਰ ਭੂਤੀ ਦਾ ਇਕ ਸੁਰ ਨਾਲ ਸਮਰਥਨ ਕੀਤਾ।

ਇੰਦਰ ਭੂਤੀ ਅਪਣੇ 500 ਚੇਲਿਆਂ ਨੂੰ ਲੈ ਕੇ ਮਹਾਂਸੈਨ ਬਾਗ ਵੱਲ ਵਧਿਆ। ਉਸ ਦਾ ਹਰ ਕਦਮ ਉਸ ਦੀ ਦਲੇਰੀ ਨੂੰ ਚੁਨੌਤੀ ਦੇ ਰਿਹਾ ਸੀ। ਉਸਦੇ ਹਰ ਕਦਮ ਨਾਲ ਉਸ ਦੀ ਦਲੇਰੀ ਵੀ ਢਿੱਲੀ ਪੈ ਰਹੀ ਸੀ। ਅਜਿਹਾ ਕਿਉਂ ਹੋ ਰਿਹਾ ਸੀ, ਇਹ ਇੰਦਰ ਭੂਤੀ ਵੀ ਨਹੀਂ ਜਾਣਦਾ ਸੀ। ਪਰ ਵਾਪਸ ਆਉਣਾ ਵੀ ਮੁਸ਼ਕਿਲ ਸੀ। ਵਾਪਿਸ ਆਉਣਾ ਹਾਰ ਦਾ ਸਬੂਤ ਹੁੰਦਾ, ਪਰ ਇੰਦਰ ਭੂਤੀ ਨੇ ਜਿੰਦਗੀ ਵਿੱਚ ਕਦੇ ਹਾਰ ਸਵਿਕਾਰ ਨਹੀਂ ਕੀਤੀ।

ਇੰਦਰ ਭੂਤੀ ਦੇ ਕਦਮ ਮਹਾਂਸੈਨ ਬਾਗ ਦੇ ਦਰਵਾਜੇ ਦੇ ਅੰਦਰ ਵੱਧੇ, ਉੱਥੇ ਦੇ ਸ਼ਾਂਤ ਵਾਤਾਵਰਨ ਵਿੱਚ ਉਸ ਨੇ ਅਪਣੇ ਆਪ ਨੂੰ ਵਚਿੱਤਰ ਰੂਪ ਵਿੱਚ ਅਸਹਿਜ ਅਨੁਭਵ ਕੀਤਾ। ਉਸ ਦੀ ਨਜ਼ਰ ਸਿੰਘਾਸਨ ਤੇ ਵਿਰਾਜਮਾਨ ਭਗਵਾਨ ਮਹਾਵੀਰ ਤੇ ਪਈ। ਜਿਵੇਂ ਗਾਂ ਦਾ ਬਛੜਾ ਮਾਂ ਦੇ ਕੋਲ ਰਹਿ ਕੇ ਖੁਸ਼ੀ ਮਹਿਸੂਸ ਕਰਦਾ ਹੈ। ਉਸ ਪ੍ਰਕਾਰ ਦਾ ਪਿਆਰ ਇੰਦਰ ਭੂਤੀ ਨੇ ਅਪਣੇ ਅੰਦਰ ਅਨੁਭਵ ਕੀਤਾ। ਮਹਾਵੀਰ ਦੇ ਮੁੱਖ ਮੰਡਲ ਤੇ ਉਸ ਨੇ ਇੱਕ ਪਲਕ ਸਥਿਰ ਹੋ ਕੇ ਦੇਖਿਆ, ਉਹ ਪੱਥਰ ਬਣਿਆ ਮਹਾਵੀਰ ਨੂੰ ਵੇਖਦਾ ਰਿਹਾ। ਉਸੇ ਵੇਲੇ ਮਹਾਵੀਰ ਨੇ ਕਿਹਾ, "ਇੰਦਰ ਭੂਤੀ ਗੋਤਮ ਤੁਸੀਂ ਆ ਗਏ"

ਇੰਦਰ ਭੂਤੀ ਦੀ ਡੂੰਗੀ ਸਮਾਧੀ ਅਵਸਥਾ ਨੂੰ ਜਿਵੇਂ ਕਿਸੇ ਨੇ ਹਿਲੋਰਾ ਦਿੱਤਾ ਹੋਵੇ। ਅਚਾਨਕ ਨਿਕਲੇ ਸ਼ਬਦਾਂ ਨੂੰ ਅਪਣੇ ਅੰਦਰ ਦਬਾ ਕੇ ਉਸ ਨੇ ਸੋਚਿਆ ਕਿ ਮਹਾਵੀਰ ਮੈਨੂੰ ਜਾਣਦੇ ਹਨ। ਕੀ ਇਸੇ ਗਲ ਤੋਂ

ਮੈਂ ਮਹਾਵੀਰ ਤੋਂ ਸਭ ਕੁੱਝ ਜਾਣਨ ਵਾਲਾ ਸਰਵਗ ਮਨ ਲਵਾਂ? ਉਸੇ ਸਮੇਂ ਉਸ ਦੇ ਅੰਦਰ ਬੈਠੇ ਅੰਹਕਾਰ ਨੇ ਤਰਕ ਦਿਤਾ, ਇੰਦਰ ਭੂਤੀ ਤੈਨੂੰ ਕੌਣ ਨਹੀਂ ਜਾਣਦਾ? ਸਾਰਾ ਭਾਰਤ ਤੇਰੇ ਨਾਂ ਨੂੰ ਜਾਣਦਾ ਹੈ, ਫਿਰ ਜੇ ਮਹਾਵੀਰ ਤੈਨੂੰ ਜਾਣਦਾ ਹੈ ਤਾਂ ਸਰਵਗਤਾ ਦੀ ਕੀ ਗਲ ਹੈ?

ਸੰਕਲਪ ਅਤੇ ਵਿਕਲਪ ਦਾ ਯੁੱਧ ਖੇਤਰ ਬਣਿਆ ਹੈ ਇੰਦਰ ਭੂਤੀ ਗੋਤਮ ਦਾ ਦਿਮਾਗ। ਉਸੇ ਸਮੇਂ ਮਹਾਵੀਰ ਨੇ ਕਿਹਾ, ਗੋਤਮ ਵਿਕਲਪਾਂ ਦਾ ਤਿਆਗ ਕਰ ਦੇ ਅਤੇ ਸੱਚੇ ਸੰਕਲਪ ਜੋ ਤੇਰੇ ਅੰਦਰ ਆਕਾਰ ਲੈ ਰਹੇ ਹਨ ਉਹਨਾਂ ਨੂੰ ਸਾਕਾਰ ਹੋਣ ਦਿਉ। ਸ਼ੱਕ ਦੇ ਸ਼ੂਲ ਦੀ ਵਿਦਾਇਗੀ ਦਾ ਸਮਾਂ ਤੇਰੇ ਸਾਹਮਣੇ ਹੈ। ਜੀਵ ਦੀ ਹੋਂਦ ਬਾਰੇ ਤੇਰੇ ਮਨ ਵਿੱਚ ਜੋ ਲੰਬੇ ਸਮੇਂ ਤੋਂ ਸ਼ੱਕ ਪਲ ਰਹੇ ਹਨ, ਉਸ ਸ਼ੱਕ ਨੂੰ ਇਕ ਦਮ ਖਤਮ ਕਰਨ ਦੇ ਤੁਸੀਂ ਨਜਦੀਕ ਪਹੁੰਚ ਗਏ ਹੋ।

ਇੰਦਰ ਭੂਤੀ ਦੇ ਪੈਰਾਂ ਦੇ ਹੇਠੋਂ ਉਸ ਦੇ ਅੰਧ ਵਿਸ਼ਵਾਸ ਦੀ ਸਾਰੀ ਭੂਮੀ ਖਿਸਕ ਗਈ। ਉਸ ਨੇ ਆਪਣੇ ਚਿੱਤ ਨੂੰ ਸਥਿਰ ਕਰਕੇ ਫਿਰ ਉਸ ਸ਼ੱਕ ਨੂੰ ਅਪਣੇ ਸਾਹਮਣੇ ਕਦੇ ਨਹੀਂ ਆਉਣ ਦਿੱਤਾ। ਮਹਾਵੀਰ ਦੇ ਮੁਖ ਤੋਂ ਅਪਣੀ ਸ਼ੰਕਾ ਦਾ ਹੱਲ ਹੁੰਦੇ ਵੇਖ ਕੇ ਇੰਦਰ ਭੂਤੀ ਕੋਲ ਕੋਈ ਬੁਨਿਆਦ ਨਹੀਂ ਰਹਿ ਗਈ ਸੀ, ਮਹਾਵੀਰ ਦੀ ਸਰਵਗਤਾ ਨੂੰ ਨਾ ਮੰਨਣ ਦੀ। ਉਸ ਦਾ ਸਾਰਾ ਚਿੰਤਨ ਖਾਮੋਸ਼ ਹੋ ਗਿਆ, ਆਉਣ ਵਾਲੇ ਸਮੇਂ ਵਿੱਚ ਕੀ ਹੋਣ ਵਾਲਾ ਹੈ, ਉਹ ਖੁਦ ਨਹੀਂ ਜਾਣਦਾ।

ਉਸ ਤੋਂ ਬਾਅਦ ਮਹਾਵੀਰ ਨੇ ਗੌਤਮ ਦੇ ਸ਼ੱਕ ਦਾ ਹੱਲ ਕਰਕੇ ਉਹਨਾਂ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ। ਇੰਦਰ ਗੌਤਮ ਮਹਾਵੀਰ ਦੇ ਚਰਨਾਂ ਵਿੱਚ ਝੁਕ ਗਿਆ। ਉਹ ਆਖਣ ਲੱਗਾ, "ਭਗਵਾਨ! ਮੈਂ ਆਪ ਤੋਂ ਆਤਮ ਦਰਸ਼ਨ ਕਰਨਾ ਚਾਹੁੰਦਾ ਹਾਂ ਮੈਨੂੰ ਅਪਣੀ ਸ਼ਰਨ ਦਿਉ"।

ਮਹਾਵੀਰ ਨੇ ਆਸ਼ਿਰਵਾਦ ਦਾ ਹੱਥ ਚੁੱਕ ਕੇ ਗੌਤਮ ਨੂੰ ਆਪਣੀ ਸ਼ਰਨ ਵਿੱਚ ਲੈ ਲਿਆ। ਗੋਤਮ ਦੇ 500 ਚੇਲਿਆਂ ਨੇ ਆਪਸੀ ਸਲਾਹ ਨਾਲ ਅਪਣੇ ਗੁਰੂ ਇੰਦਰ ਭੂਤੀ ਦੇ ਰਾਹ ਤੇ ਚੱਲਣ ਦਾ ਮਨ ਬਣਾਇਆ ਅਤੇ ਉਹਨਾਂ ਵੀ ਮਹਾਵੀਰ ਦੀ ਸ਼ਰਨ ਗ੍ਰਹਿਣ ਕੀਤੀ।

ਇੰਦਰ ਭੂਤੀ ਰਾਹੀਂ ਮਹਾਵੀਰ ਦਾ ਚੇਲਾ ਬਣਨ ਦੀ ਗੱਲ ਪਲ ਵਿੱਚ ਹੀ ਸਭ ਪਾਸੇ ਫੈਲ ਗਈ। ਯੱਗ ਮੰਡਪ ਵਿੱਚ ਹਾਜ਼ਰ ਬ੍ਰਾਹਮਣ ਸਮਾਜ ਘਬਰਾ ਗਿਆ। ਫੇਰ ਅਗਨੀ ਭੂਤੀ ਤੋਂ ਲੈ ਕੇ ਪ੍ਰਭਾਤ ਤੱਕ ਸਾਰੇ ਬ੍ਰਾਹਮਣ ਸਿਲਸਿਲੇਵਾਰ ਮਹਾਵੀਰ ਨੂੰ ਹਰਾਉਣ ਦੇ ਲਈ ਆਪਣੇ ਆਪਣੇ ਚੇਲਿਆਂ ਦੇ ਨਾਲ ਮਹਾਸੈਨ ਬਾਗ ਵਿੱਚ ਆਏ। ਪਰ ਸਾਰੇ ਹਾਰ ਕੇ ਆਪ ਮਹਾਵੀਰ ਦੇ ਚੇਲੇ ਬਣ ਗਏ। ਇਸ ਪ੍ਰਕਾਰ ਕੁੱਝ ਹੀ ਘੰਟਿਆਂ ਵਿੱਚ 4411 ਬ੍ਰਾਹਮਣਾ ਨੇ ਮਹਾਵੀਰ ਨੂੰ ਅਪਣਾ ਗੁਰੂ ਮੰਨ ਲਿਆ।

ਕਿਸੇ ਦੇਵਤੇ ਨੇ ਚੰਦਨਵਾਲਾ ਨੂੰ ਕੋਸੰਭੀ ਤੋਂ ਮਹਾਂਸੈਨ ਬਾਗ ਵਿੱਚ ਪਹੁੰਚਾ ਦਿਤਾ । ਚੰਦਨਵਾਲਾ ਨੇ ਮਹਾਵੀਰ ਤੋਂ ਦੀਖਿਆ ਪ੍ਰਾਪਤ ਕਰਕੇ ਅਪਣੀ ਪੁਰਾਣੀ ਇੱਛਾ ਪੂਰੀ ਕੀਤੀ।

ਪਹਿਲੇ ਹੀ ਦਿਨ ਹਜਾਰਾਂ ਪੁਰਸ਼ਾ ਅਤੇ ਹਜਾਰਾਂ ਇਸਤਰੀਆਂ ਮਹਾਵੀਰ ਦੇ ਧਰਮ ਸੰਘ ਵਿੱਚ ਸ਼ਾਮਲ ਹੋਈਆਂ। ਭਗਵਾਨ ਮਹਾਵੀਰ ਨੇ ਸ਼੍ਰਮਣ (ਸਾਧੂ) ਸੰਘ ਦੀ ਜਿਮੇਵਾਰੀ ਇੰਦਰ ਭੂਤੀ, ਅਗਨੀ ਭੂਤੀ ਗਿਆਰਾਂ ਗਨਧਰਾਂ ਨੂੰ ਪ੍ਰਦਾਨ ਕੀਤੀ ਅਤੇ ਸਾਧਵੀ ਸੰਘ ਦੀ ਮੁੱਖੀ ਚੰਦਨਾਵਾਲਾ ਨੂੰ ਬਣਾਇਆ ਗਿਆ।

ਜਿਹਨਾਂ ਪੁਰਸ਼ਾ ਤੇ ਇਸਤਰੀਆਂ ਨੇ ਅੰਗਾਰ (ਸਾਧੂ) ਧਰਮ ਸਵਿਕਾਰ ਕਰਨ ਵਿੱਚ ਅਪਣੇ ਆਪ ਨੂੰ ਕਮਜੋਰ ਮਹਿਸੂਸ ਕੀਤਾ, ਉਹਨਾਂ ਆਗਾਰ (ਸ੍ਰਾਵਕ) ਧਰਮ ਧਾਰਨ ਕੀਤਾ ਇਸ ਪ੍ਰਕਾਰ ਮਹਾਵੀਰ ਸ਼੍ਰਮਣ - ਸ਼ਰਮਣੀ, ਸ਼੍ਰਾਵਕ - ਸ਼੍ਰਾਵਿਕਾ ਦੇ ਰੂਪ ਵਿੱਚ ਚਾਰ ਪ੍ਰਕਾਰ ਦੇ ਸ਼੍ਰੀ ਸੰਘ ਦੀ ਸਥਾਪਨਾ ਕੀਤੀ ਅਤੇ ਆਪ ਤੀਰਥੰਕਰ ਪਦਵੀ ਪ੍ਰਾਪਤ ਕਰਕੇ ਧਰਮ ਦੇ ਤੀਰਥੰਕਰ ਸੰਸਥਾਪਤ ਹੋਏ।

ਭਗਵਾਨ ਮਹਾਵੀਰ ਨੇ ਗਨਧਰਾਂ ਨੂੰ ਤ੍ਰਿਪਦੀ ਦਾ ਉਪਦੇਸ਼ ਦਿੱਤਾ, ਜਿਸ ਨਾਲ ਉਹ 12 ਅੰਗਾਂ ਜਿਹੇ ਗੰਭੀਰ ਗਿਆਨ ਦੇ ਜਾਣਕਾਰ ਬਣ ਗਏ। ਭਗਵਾਨ ਮਹਾਵੀਰ ਨੇ ਅਪਣਾ ਧਰਮ ਉਪਦੇਸ਼ ਆਮ ਲੋਕਾਂ ਦੀ ਭਾਸ਼ਾ ਅਰਧ ਮਾਗਧੀ ਪ੍ਰਾਕ੍ਰਿਤ ਵਿੱਚ ਦਿੱਤਾ, ਤਾਂ ਕਿ ਹਰ ਜਾਤ, ਵਰਗ ਦੇ ਇਸਤਰੀ ਪੁਰਸ਼ ਉਸ ਨੂੰ ਆਸਾਨੀ ਨਾਲ ਸਮਝ ਸਕਣ।

ਪਾਵਾਪੁਰੀ ਦੇ ਮਹਾਸੈਨ ਬਾਗ ਵਿੱਚ ਵੱਜਿਆ ਧਰਮ ਕ੍ਰਾਂਤੀ ਦਾ ਮਹਾਂ ਸੰਖ ਛੇਤੀ ਹੀ ਭਾਰਤ ਦੇ ਕੋਨੇ ਕੋਨੇ ਵਿੱਚ ਸੁਣਾਈ ਦੇਣ ਲੱਗਾ। ਇਸ ਮਹਾਂ ਸੰਖ ਦੀ ਆਵਾਜ ਸੁਣ ਕੇ ਸ਼੍ਰੇਣਿਕ ਬਿੰਬਸਾਰ, ਉਦੇਯਨ, ਕੋਣਿਕ ਆਦਿ ਅਨੇਕ ਵੱਡੇ ਵੱਡੇ ਰਾਜੇ, ਅਭੈ ਕੁਮਾਰ, ਮੇਘ ਕੁਮਾਰ, ਨੰਦੀ ਸੈਨ ਆਦਿ ਅਨੇਕ ਰਾਜਕੁਮਾਰ, ਮਿਰਗਾਵਤੀ, ਕਾਲੀ, ਸੁਕਾਲੀ, ਧਾਰਨੀ ਆਦਿ ਅਨੇਕਾਂ ਰਾਣੀਆਂ, ਸ਼ਾਲੀ ਭੱਦਰ ਅਤੇ ਧਨਾ ਜਿਹੇ ਕਿਨੇ ਅਮੀਰ ਨੋਜਵਾਨ, ਕਾਮ ਦੇਵ ਆਦਿ ਧਨਾ ਸੇਠ, ਸੁਲਸਾ, ਆਨੰਦ, ਕੁੰਡ, ਕੋਲਿਕ ਆਦਿ ਕਿਨੀਆਂ ਨਾਰੀਆਂ ਨੇ ਭਗਵਾਨ ਮਹਾਵੀਰ ਦੀ ਕਲਿਆਣ ਯਾਤਰਾ ਦੇ ਸਹਿਯੋਗੀ ਬਣ ਗਏ। ਮਹਾਵੀਰ ਦੀ ਧਰਮ ਸਭਾ ਵਿੱਚ ਹਰੀਕੇਸ਼ੀ ਚੰਡਾਲ, ਅਰਜਨ ਮਾਲੀ, ਸਧਾਲ ਪੁੱਤਰ ਘੁਮਾਰ ਆਦਿ ਅਨੇਕਾਂ ਜਾਤਾਂ ਦੇ ਲੋਕਾਂ ਨੇ ਧਰਮ ਦੀ ਸਮਾਨਤਾ ਦਾ ਨਿੱਘ ਮਾਣਿਆ।

### ਧਰਮ ਦੇ ਦੋ ਅੰਗ:

ਭਗਵਾਨ ਮਹਾਵੀਰ ਨੇ ਕਿਹਾ ਮਨੁੱਖੀ ਜੀਵਨ ਅਮੁੱਲ ਹੈ। ਇਸ ਅਮੁੱਲ ਜੀਵਨ ਨੂੰ ਜੇ ਠੀਕ ਢੰਗ ਨਾਲ ਗੁਜਾਰਿਆ ਜਾਵੇ ਤਾਂ ਇਸ ਜੀਵਨ ਵਿਚੋਂ ਮਹਾਂ ਜੀਵਨ ਦਾ ਦਰਵਾਜਾ ਖੋਲ੍ਹਿਆ ਜਾ ਸਕਦਾ ਹੈ। ਜੀਵਨ ਨੂੰ ਜੇ ਸੰਸਕਾਰ ਹੀਣ ਰੂਪ ਵਿੱਚ ਗੁਜਾਰਿਆ ਜਾਵੇ ਤਾਂ ਇਹ ਜੀਵਨ ਬੇ ਅਰਥ ਬਣ ਜਾਂਦਾ ਹੈ। ਜੀਵਨ ਨੂੰ ਸੰਸਕਾਰ ਅਤੇ ਠੀਕ ਰਸਤੇ ਤੇ ਚਲਾਉਣ ਲਈ ਭਗਵਾਨ ਮਹਾਵੀਰ ਨੇ ਦੋ ਪ੍ਰਕਾਰ ਦੇ ਧਰਮ ਫਰਮਾਏ ਹਨ।

ਭਗਵਾਨ ਮਹਾਵੀਰ ਨੇ ਦੋ ਪ੍ਰਕਾਰ ਦੇ ਧਰਮ ਦਾ ਉਪਦੇਸ਼ ਦਿਤਾ। ਅਨਗਾਰ (ਸਾਧੂ, ਸਾਧਵੀ) ਦਾ ਧਰਮ ਅਤੇ ਆਗਾਰ (ਉਪਸ਼ਕ, ਉਪਾਸ਼ਿਕਾ) ਦਾ ਧਰਮ। ਅਨਗਾਰ ਦਾ ਧਰਮ ਦਾ ਅਰਥ ਹੈ ਸ਼੍ਰਮਣ ਧਰਮ ਅਤੇ ਆਗਾਰ ਧਰਮ ਦਾ ਅਰਥ ਹੈ ਸ਼੍ਰਾਵਕ ਧਰਮ, ਜੋ ਮਨੁੱਖ ਸਭ ਪ੍ਰਕਾਰ ਦੀ ਅਹਿੰਸਾ ਅਤੇ ਪਰਿਗ੍ਰਹਿ (ਸੰਪਤੀ) ਤੋਂ ਮੁਕਤ ਹੋਣ ਦੇ ਸੰਕਲਪ ਨਾਲ ਭਗਵਾਨ ਮਹਾਵੀਰ ਦੇ ਸਾਹਮਣੇ ਹਾਜ਼ਰ ਹੋਇਆ, ਉਸ

ਨੂੰ ਭਗਵਾਨ ਮਹਾਵੀਰ ਨੇ ਸ਼੍ਰਮਣ ਧਰਮ ਵਿੱਚ ਦੀਖਿਅਤ ਕੀਤਾ। ਜੋ ਮਨੁੱਖ ਪੂਰਨ ਰੂਪ ਵਿੱਚ ਅਹਿੰਸਾ ਪਰਿਗ੍ਰਹਿ ਦਾ ਸੰਕਲਪ ਨਾ ਲੈ ਸਕਿਆ ਅਤੇ ਭਗਵਾਨ ਦੇ ਕੋਲ ਆਇਆ ਭਗਵਾਨ ਨੇ ਉਸ ਨੂੰ ਸ਼੍ਰਾਵਕ ਧਰਮ ਦੀ ਦੀਖਿਆ ਦਿੱਤੀ।

ਆਗਾਰ ਧਰਮ ਤੇ ਅਨਗਾਰ ਧਰਮ ਆਪਸ ਵਿੱਚ ਵਿਰੋਧੀ ਨਹੀਂ ਹਨ। ਦੋਹਾਂ ਵਿੱਚ ਆਪਸੀ ਸੁਮੇਲ ਹੈ। ਆਗਾਰ ਧਰਮ ਮੁਕਤੀ ਦੀ ਪਹਿਲੀ ਪੌੜੀ ਹੈ, ਅਨਗਾਰ ਧਰਮ ਮੁਕਤੀ ਦੀ ਦੂਸਰੀ ਪੌੜੀ ਹੈ। ਦ੍ਰਿੜ ਸੰਕਲਪੀ ਮਨੁੱਖ ਹੀ ਦੂਜੀ ਪੌੜੀ ਤੇ ਚੜ੍ਹਦੇ ਹਨ, ਜੋ ਮਨੁੱਖ ਅਪਣੇ ਆਪ ਨੂੰ ਪੂਰਨ ਰੂਪ ਵਿੱਚ ਮੁਕਤ ਨਹੀਂ ਕਰ ਸਕਦੇ, ਉਹ ਆਗਾਰ ਧਰਮ ਵਿੱਚ ਪ੍ਰਵੇਸ਼ ਪਾ ਲੈਂਦੇ ਹਨ।

### ਅਨਗਾਰ ਧਰਮ:

ਅਨਗਾਰ ਧਰਮ ਵਿੱਚ ਆਉਣ ਵਾਲਿਆਂ ਆਤਮਾ ਦੇ ਲਈ ਭਗਵਾਨ ਮਹਾਵੀਰ ਨੇ ਪੰਜ ਹੁਕਮ ਨਿਰਧਾਰਤ ਕੀਤੇ ਹਨ। ਇਹਨਾਂ ਨੂੰ ਪੰਜ ਵਰਤ ਕਿਹਾ ਜਾਂਦਾ ਹੈ, ਇਹ ਪੰਜ ਮਹਾਂ ਵਰਤ ਇਸ ਪ੍ਰਕਾਰ ਹਨ:

1. ਅਹਿੰਸਾ: ਸਾਧੂ ਧਰਮ ਵਿੱਚ ਪ੍ਰਵੇਸ਼ ਕਰਨ ਵਾਲਾ ਸਾਧੂ ਪਹਿਲੇ ਮਹਾਂ ਵਰਤ ਦਾ ਸੰਕਲਪ ਲੈਂਦਾ ਹੈ ਕਿ ਮੈਂ ਸਾਰੀ ਜਿੰਦਗੀ ਦੇ ਲਈ ਮਨ, ਬਚਨ ਅਤੇ ਕਾਇਆ (ਸਰੀਰ) ਤੋਂ ਨਾ ਕਿਸੇ ਤ੍ਰਸ (ਹਿੱਲਣ- ਚੱਲਣ ਵਾਲੇ) ਜਾਂ ਸਥਾਵਰ ਪ੍ਰਾਣੀਆਂ ਦੀ ਹਿੰਸਾ ਨਾ ਕਰਾਂਗਾ ਨਾ ਕਿਸੇ ਨੂੰ ਪ੍ਰੇਰਨਾ ਦੇਵਾਂਗਾ, ਨਾ ਹੀ ਹਿੰਸਾ ਕਰਦੇ ਹੋਏ ਜੀਵ ਦਾ ਸਮਰਥਨ ਕਰਾਂਗਾ। ਮੈਂ ਹਮੇਸ਼ਾ ਅਹਿੰਸਾ ਰੂਪੀ ਦੇਵੀ ਦੀ ਅਰਾਧਨਾ ਕਰਾਂਗਾ। ਸਾਰੇ ਪ੍ਰਾਣੀਆਂ ਨੂੰ ਅਪਣੀ ਆਤਮਾ ਵਰਗਾ ਸਮਝਾਂਗਾ।

2. ਸੱਚ: ਦੂਸਰੇ ਮਹਾਂਵਰਤ ਉਹ ਸੰਕਲਪ ਲੈਂਦਾ ਹੈ ਕਿ ਮੈਂ ਤਿੰਨ ਕਰਣ ਅਤੇ ਤਿੰਨ ਯੋਗ ਰਾਹੀਂ ਨਾ ਝੂਠ ਬੋਲਾਂਗਾ ਨਾ ਬੋਲਣ ਵਾਲੇ ਦਾ ਸਮਰਥਨ ਕਰਾਂਗਾ ਅਤੇ ਨਾ ਹੀ ਝੂਠ ਸੋਚਾਂਗਾ। ਹਮੇਸ਼ਾ ਸੱਚ ਬੋਲਾਂਗਾ, ਅਪਣੇ ਪ੍ਰਾਣ ਦੇ ਕੇ ਵੀ ਸੱਚ ਦੀ ਰੱਖਿਆ ਕਰਾਂਗਾ।

3. ਅਸਤੈ (ਚੋਰੀ ਨਾ ਕਰਨਾ): ਤੀਸਰੇ ਮਹਾਂਵਰਤ ਵਿੱਚ ਉਹ ਸੰਕਲਪ ਲੈਂਦਾ ਹੈ ਕਿ ਤਿੰਨ ਕਰਣ, ਤਿੰਨ ਯੋਗ ਰਾਹੀਂ ਚੋਰੀ ਦਾ ਤਿਆਗ ਕਰਦਾ ਹਾਂ, ਕਿਸੇ ਵੀ ਚੀਜ ਨੂੰ ਉਹਦੇ ਮਾਲਕ ਦੇ ਪੁੱਛੇ ਬਿਨ੍ਹਾ ਗ੍ਰਹਿਣ ਨਹੀਂ ਕਰਾਂਗਾ।

4. ਬ੍ਰਹਮਚਰਜ: ਚੋਥੇ ਮਹਾਂਵਰਤ ਲਈ ਸਾਧੂ ਸੰਕਲਪ ਲੈਂਦਾ ਹੈ ਕਿ ਮੈਂ ਸਾਰੀ ਜਿੰਦਗੀ ਤਿੰਨ ਕਰਣ ਅਤੇ ਤਿੰਨ ਯੋਗ ਰਾਹੀਂ ਬ੍ਰਹਮਚਰਜ ਦਾ ਪਾਲਣ ਕਰਾਂਗਾ। ਹਮੇਸ਼ਾ ਪਵਿੱਤਰ ਜੀਵਨ ਗੁਜਾਰਾਂਗਾ।

5. ਅਪਰਿਗ੍ਰਹਿ: ਪੰਜਵੇਂ ਮਹਾਂਵਰਤ ਵਿੱਚ ਉਹ ਪ੍ਰਤਿਗਿਆ ਕਰਦਾ ਹੈ ਕਿ ਮੈਂ ਤਿੰਨ ਕਰਣ ਅਤੇ ਤਿੰਨ ਯੋਗ ਰਾਹੀਂ ਹਰ ਪ੍ਰਕਾਰ ਦੇ ਸੰਗ੍ਰਹਿ ਦਾ ਤਿਆਗ ਕਰਦਾ ਹਾਂ। ਕਿਸੇ ਵੀ ਆਦਮੀ ਜਾਂ ਚੀਜ ਤੇ ਮੈਂ ਅਪਣੀ ਮਮਤਾ ਨਹੀਂ ਰੱਖਾਂਗਾ।

ਇਹਨਾਂ ਪੰਜ ਮਹਾਂਵਰਤਾਂ ਦਾ ਠੀਕ ਢੰਗ ਨਾਲ ਪਾਲਣ ਕਰਨ ਵਾਲਾ ਸਾਧੂ ਹੀ ਅਨਗਾਰ ਧਰਮ ਦੀ ਅਰਾਧਨਾ ਕਰਦਾ ਹੈ।

## ਆਗਾਰ ਧਰਮ:

ਆਗਾਰ ਧਰਮ ਦੇ ਉਪਾਸ਼ਕ ਦੇ ਲਈ ਭਗਵਾਨ ਨੇ 12 ਵਰਤ ਫਰਮਾਏ ਹਨ ਜੋ ਇਸ ਪ੍ਰਕਾਰ ਹਨ:

1. ਅਹਿੰਸਾ ਅਣੂਵਰਤ 2. ਸੱਚ ਅਣੂਵਰਤ 3. ਅਸਤੈ ਅਣੂਵਰਤ 4. ਬ੍ਰਹਮਚਰਜ ਅਣੂਵਰਤ 5. ਅਪਰਿਗ੍ਰਹਿ ਅਣੂਵਰਤ 6. ਦਿਸ਼ਾ ਪਰਿਮਾਨ ਵਰਤ 7. ਵਸਤੂ ਪਰਿਮਾਨ ਵਰਤ 8. ਅੰਨਰਥ ਦੰਡ ਵਿਰਮਨ ਵਰਤ 9. ਸ਼ਮਾਇਕ 10. ਸੰਵਰ 11. ਪੋਸ਼ਧ 12. ਅਤਿਥੀ ਸੰਵਿਭਾਗ।

ਆਗਾਰ ਧਰਮ ਦਾ ਉਪਾਸ਼ਕ ਘਰ ਵਿੱਚ ਰਹਿਕੇ ਧਰਮ ਦੀ ਅਰਾਧਨਾ ਕਰਦਾ ਹੈ ਕਿਉਂਕਿ ਉਹ ਘਰ ਦੇ ਬੰਧਨ ਵਿੱਚ ਬੰਨ੍ਹਿਆ ਰਹਿੰਦਾ ਹੈ। ਇਸ ਲਈ ਉਹ ਹਿੰਸਾ, ਝੂਠ ਆਦਿ ਤੋਂ ਪੂਰਨ ਰੂਪ ਵਿੱਚ ਮੁਕਤ ਨਹੀਂ ਹੋ ਸਕਦਾ। ਇਸ ਲਈ ਉਹ ਇਹਨਾਂ ਦਾ ਮੋਟੇ ਰੂਪ ਵਿੱਚ ਤਿਆਗ ਕਰਦਾ ਹੈ। ਉਹ ਮਰਿਆਦਾ ਵਾਲਾ ਅਤੇ ਪ੍ਰਮਾਣਿਤ ਜੀਵਨ ਜਿਉਂਦਾ

ਹੈ। ਉਹ ਸਮਾਇਕ, ਸੰਵਰ ਅਤੇ ਪੋਸ਼ਦ ਦੀ ਅਰਾਧਨਾ ਕਰਦਾ ਹੈ। ਸੁਪਾਤਰ ਨੂੰ ਦਾਨ ਦੇਣ ਦੇ ਲਈ ਉਹ ਹਮੇਸ਼ਾ ਤਿਆਰ ਰਹਿੰਦਾ ਹੈ।

ਅਨਗਾਰ ਧਰਮ ਵਿੱਚ ਇਕ ਸਾਧੂ ਇਕ ਤਰ੍ਹਾਂ ਨਾਲ ਅਪਣੀ ਆਤਮਾ ਦੀ ਉਪਾਸਨਾ ਕਰਦਾ ਹੈ। ਜਦੋਂ ਕਿ ਆਗਾਰ ਧਰਮ ਦਾ ਪਾਲਣ ਕਰਨ ਵਾਲਾ ਸ਼੍ਰਾਵਕ ਘਰ, ਸਮਾਜ ਅਤੇ ਦੇਸ਼ ਪ੍ਰਤੀ ਫਰਜਾਂ ਦੀ ਪਾਲਣਾ ਕਰਦਾ ਹੈ। ਆਪਣੀ ਆਤਮਾ ਦੀ ਉਪਾਸ਼ਨਾ ਕਰਦਾ ਹੈ, ਆਤਮ ਕਲਿਆਣ ਦੇ ਨਾਲ ਨਾਲ ਪਰਿਵਾਰ ਸਮਾਜ ਅਤੇ ਦੇਸ਼ ਕਲਿਆਣ ਹੀ ਉਸ ਦੇ ਕਰਤਵਾਂ ਦੇ ਘੇਰੇ ਵਿੱਚ ਆ ਜਾਂਦੇ ਹਨ।

## ਭਗਵਾਨ ਮਹਾਵੀਰ ਦੀ ਮੁੱਖ ਦੇਣ:

## ਅਹਿੰਸਾ:

ਭਗਵਾਨ ਮਹਾਵੀਰ ਨੇ ਕਿਹਾ, ਅਹਿੰਸਾ ਅਧਿਆਤਮ ਦਾ ਹਮੇਸ਼ਾ ਰਹਿਣ ਵਾਲਾ ਸਿਧਾਂਤ ਹੈ। ਉਹ ਜਿੰਨਾ ਭੂਤ ਕਾਲ ਵਿੱਚ ਸੱਚ ਸੀ, ਉਨ੍ਹਾਂ ਵਰਤਮਾਨ ਵਿੱਚ ਵੀ ਸੱਚ ਹੈ ਅਤੇ ਭਵਿਖ ਵਿੱਚ ਵੀ ਉਨ੍ਹਾ ਸੱਚ ਰਹੇਗਾ ਜਿਨ੍ਹਾ ਭੂਤ ਕਾਲ ਵਿੱਚ ਸੀ। ਸਾਰੇ ਪ੍ਰਾਣੀਆਂ ਨੂੰ ਛੇਦਨ, ਭੇਦਨ ਬੁਰਾ ਲੱਗਦਾ ਹੈ। ਕੋਈ ਵੀ ਜੀਵ ਅਪਣੇ ਲਈ ਦੁੱਖ ਤੇ ਹਿੰਸਾ ਨਹੀਂ ਚਾਹੁੰਦਾ। ਦੁੱਖ ਅਤੇ ਆਤਮ ਹਿੰਸਾ ਹਰ ਪ੍ਰਾਣੀ ਲਈ ਨਾ ਕਰਨਯੋਗ ਹੈ। ਇਸ ਲਈ ਹਿੰਸਾ ਪਾਪ ਹੈ। ਸਾਰੇ ਪ੍ਰਾਣੀਆਂ ਨੂੰ ਸੁਖ ਚੰਗਾ ਲੱਗਦਾ ਹੈ, ਦੁੱਖ ਕੋਈ ਨਹੀਂ ਚਾਹੁੰਦਾ, ਜੀਵਨ ਚੰਗਾ ਲੱਗਦਾ ਹੈ ਮੌਤ ਨਹੀਂ। ਇਸ ਲਈ ਜੀਵ ਨੂੰ ਸੁਖੀ ਜੀਵਨ ਜਿਉਣ ਵਿੱਚ ਸਹਿਯੋਗ ਕਰਨਾ ਅਹਿੰਸਾ ਹੈ। ਗਿਆਨੀ ਹੋਣ ਦਾ ਸਾਰ ਹਿੰਸਾ ਤਿਆਗ ਵਿੱਚ ਹੈ।

ਭਗਵਾਨ ਮਹਾਵੀਰ ਦੀ ਅਹਿੰਸਾ ਰਹਿਮ ਦਿਲੀ ਉਤਪੰਨ ਕਰਦੀ ਹੈ। ਭਗਵਾਨ ਮਹਾਵੀਰ ਨੇ ਕਿਹਾ, "ਜੋ ਮੈਨੂੰ ਚੰਗਾ ਲੱਗਦਾ ਹੈ। ਉਹ ਸਾਰੇ ਜੀਵਾਂ ਨੂੰ ਚੰਗਾ ਲੱਗਦਾ ਹੈ। ਮੈਨੂੰ ਸੁਖ ਚੰਗਾ ਲੱਗਦਾ ਹੈ, ਮੇਰੀ ਇਹ ਸੁੱਖ ਦੀ ਚਾਹਤ, ਇਸ ਸੱਚ ਦਾ ਸਬੂਤ ਹੈ ਕਿ ਹੋਰ ਜੀਵਾਂ ਨੂੰ ਵੀ ਸੁੱਖ ਚੰਗਾ ਲੱਗਦਾ ਹੈ"।

ਆਨੰਦ ਆਤਮਾ ਦਾ ਸੁਭਾਵ ਹੈ ਆਪਣੇ ਆਨੰਦ ਲਈ ਕਿਸੇ ਦੇ ਆਨੰਦ ਵਿੱਚ ਰੁਕਾਵਟ ਪੈਦਾ ਕਰਨਾ ਹਿੰਸਾ ਹੈ। ਅਹਿੰਸਾ ਦਾ ਅਰਥ ਹੈ ਕਿ ਅਜਿਹਾ ਜੀਵਨ ਜਿਉਣਾ ਚਾਹਿਦਾ ਹੈ ਕਿ ਜੀਵਨ ਦੇ ਕਿਸੇ ਆਨੰਦ ਵਿੱਚ ਕਿਸੇ ਕਿਸਮ ਦੀ ਰੁਕਾਵਟ ਨਾ ਹੋਵੇ। ਮਹਾਵੀਰ ਨੇ ਆਪ ਅਜਿਹਾ ਜੀਵਨ ਜੀ ਕੇ ਵਿਖਾਇਆ ਅਤੇ ਅਜਿਹਾ ਜੀਵਨ ਜਿਉਣ ਦਾ ਸੰਸਾਰ ਨੂੰ ਉਪਦੇਸ਼ ਵੀ ਦਿੱਤਾ।

ਅਹਿੰਸਾ ਭਗਵਾਨ ਮਹਾਵੀਰ ਦਾ ਪਹਿਲਾ ਸਿਧਾਂਤ ਹੈ। ਭਗਵਾਨ ਮਹਾਵੀਰ ਨੇ ਕਿਹਾ, "ਜਿਵੇਂ ਇਹ ਧਰਤੀ ਸਾਰੇ ਪ੍ਰਾਣੀਆਂ ਅਤੇ ਜੀਵਾਂ ਦਾ ਆਧਾਰ ਹੈ। ਇਸੇ ਪ੍ਰਕਾਰ ਅਹਿੰਸਾ ਸਾਰੇ ਧਰਮਾਂ ਦਾ ਆਧਾਰ ਹੈ"।

ਭਗਵਾਨ ਮਹਾਵੀਰ ਨੇ ਕਿਹਾ, "ਅਹਿੰਸਾ ਕਾਇਰਤਾ ਦਾ ਸਿੱਟਾ ਨਹੀਂ ਹੈ। ਅਹਿੰਸਾ ਨਿਡਰਤਾ ਰਹਿਮ ਦਿਲੀ ਅਤੇ ਦੋਸਤੀ ਦਾ ਫਲ ਹੈ। ਭੈਅ ਵਾਲਾ ਆਦਮੀ ਕਦੇ ਵੀ ਅਹਿੰਸਕ ਨਹੀਂ ਹੋ ਸਕਦਾ। ਨਿਡਰਤਾ ਨੂੰ ਪ੍ਰਾਪਤ ਮਨੁੱਖ ਹੀ ਅਹਿੰਸਾ ਦੇ ਸ਼ਿਖਰ ਪਰ ਚੜ੍ਹ ਸਕਦਾ ਹੈ"।

### ਅਨੇਕਾਂਤ:

ਭਗਵਾਨ ਮਹਾਵੀਰ ਦੀ ਮੌਲਿਕ ਦੇਣ ਹੈ। ਮੇਰੇ ਆਖਣ ਦਾ ਭਾਵ ਇਹ ਨਹੀਂ ਕਿ ਭਗਵਾਨ ਮਹਾਵੀਰ ਦੇ ਅਨੇਕਾਂਤ ਦੇ ਸਿਧਾਂਤ ਦਾ ਅਨੁਭਵ ਨਹੀਂ ਕੀਤਾ। ਅਸਲ ਵਿੱਚ ਜੋ ਵੀ ਵਿਅਕਤੀ ਸੱਚ ਨੂੰ ਪ੍ਰਾਪਤ ਕਰ ਲੈਂਦਾ ਹੈ, ਉਹ ਅਨੇਕਾਂਤ ਵਿੱਚ ਮੰਨਿਆ ਜਾ ਸਕਦਾ ਹੈ। ਅਨੇਕਾਂਤ ਦਾ ਅਰਥ ਹੈ ਸੱਚ ਨੂੰ ਪੂਰਨ ਰੂਪ ਵਿੱਚ ਸਵਿਕਾਰ ਕਰਨਾ। ਮਨੁੱਖ ਜਦੋਂ ਸੱਚ ਨੂੰ ਪੂਰਨ ਅਤੇ ਸਰਵਅੰਗ ਰੂਪ ਵਿੱਚ ਸਵਿਕਾਰ ਕਰਦਾ ਹੈ ਤੱਦ ਉਹ ਸੱਚ ਦੀ ਆਤਮਾ ਵਿੱਚ ਜੀ ਸਕਦਾ ਹੈ।

ਅਨੇਕਾਂਤ ਦ੍ਰਿਸ਼ਟੀਕੋਣ ਮਨੁੱਖ ਨੂੰ ਖੁੱਲ੍ਹੇ ਅਤੇ ਵਿਸ਼ਾਲ ਵਿਚਾਰਾਂ ਵਾਲਾ ਬਣਾਉਂਦਾ ਹੈ। ਅਕਾਂਤ ਵਿੱਚ ਫਸ ਕੇ ਵਿਅਕਤੀ ਵਿਚਾਰਾਂ ਦੇ ਬੰਧਨ ਵਿੱਚ ਫਸ ਜਾਂਦਾ ਹੈ। ਇਕਾਂਤ ਵਾਦੀ ਆਖਦਾ ਹੈ, ਸ਼ਹਿਦ ਮਿੱਠਾ

ਹੈ, ਅਨੇਕਾਂਤ ਵਾਦੀ ਆਖਦਾ ਹੈ, ਸ਼ਹਿਦ ਮਿੱਠਾ ਵੀ ਹੈ, ਸ਼ਹਿਦ ਕੌੜਾ ਵੀ ਹੈ, ਸ਼ਹਿਦ ਤੇਜ ਵੀ ਹੈ। ਪਦਾਰਥ ਵਿੱਚ ਜਿਨ੍ਹੇ ਵੀ ਗੁਣ (ਸੁਭਾਵ) ਹੋ ਸਕਦੇ ਹਨ ਉਹ ਸ਼ਹਿਦ ਵਿੱਚ ਮੌਜੂਦ ਹਨ। ਹਰ ਮਨੁੱਖ ਅਪਣੀ ਬੁੱਧੀ ਦੇ ਸਤਰ ਉੱਪਰ ਜਿਉਂਦਾ ਹੈ। ਉਸ ਦੀ ਬੁੱਧੀ ਮੋਟੀ ਗੱਲ ਨੂੰ ਗ੍ਰਹਿਣ ਕਰਦੀ ਹੈ। ਵਸਤੂ ਵਿੱਚ ਰਹੇ ਸੁਖਮ ਅਤੇ ਨਾ ਵਰਨਣ ਕੀਤੇ ਗੁਣ ਧਰਮ ਨੂੰ ਉਹ ਗ੍ਰਹਿਣ ਨਹੀਂ ਕਰ ਪਾਉਂਦਾ ਹੈ।

ਅਨੇਕਾਂਤ ਦਾ ਅਰਥ ਹੈ, ਵਸਤੂ ਵਿੱਚ ਰਹੇ ਸਾਰੇ ਗੁਣ ਧਰਮਾਂ ਨੂੰ ਸਵਿਕਾਰ ਕਰਨਾ। ਸੱਚ ਦਾ ਖੋਜੀ ਵਸਤੂ ਨੂੰ ਉਸ ਦੇ ਗੁਣ ਧਰਮ ਨਾਲ ਸਵਿਕਾਰ ਕਰਦਾ ਹੈ। ਇਹ ਹੀ ਉਸ ਦਾ ਅਨੇਕਾਂਤ ਹੈ। ਇਸ ਲਈ ਜਦੋਂ ਕੋਈ ਇਹ ਆਖਦਾ ਹੈ ਕਿ ਸ਼ਹਿਦ ਕੌੜਾ ਹੈ ਤਾਂ ਉਹ ਇਸ ਦਾ ਵਿਰੋਧ ਨਹੀਂ ਕਰਦਾ ਕਿਉਂਕਿ ਉਹ ਜਾਣਦਾ ਹੈ ਕਿ ਸ਼ਹਿਦ ਵਿੱਚ ਕੌੜਾ ਪਣ ਦਾ ਗੁਣ ਵੀ ਵਿਦਮਾਨ ਹੈ। ਇਸ ਲਈ ਅਨੇਕਾਂਤ ਦ੍ਰਿਸ਼ਟੀ ਸੰਪੰਨ, ਸਾਧੂ ਸਾਰੇ ਰੂਪਾਂ ਨਾਲ ਸੁਮੇਲ ਕਰਕੇ ਅਤੇ ਬਿਨ੍ਹਾਂ ਖੁੱਲੇ ਦਿਲ ਨਾਲ ਜਿਉਂਦਾ ਹੈ।

ਅਨੇਕਾਂਤ ਦਾ ਨਾਅਰਾ ਸੰਸਾਰ ਵਿੱਚ ਫੈਲਾਉਣ ਵਾਲੇ ਭਗਵਾਨ ਮਹਾਵੀਰ ਨੇ ਜੋ ਭਾਸ਼ਣ ਸ਼ੈਲੀ ਦਿੱਤੀ ਉਹ ਹੈ, 'ਸਿਆਦਵਾਦ' ਕੋਈ ਆਖੇ ਕਿ ਸ਼ਹਿਦ ਮਿੱਠਾ ਹੈ, ਤਾਂ ਅਨੇਕਾਂਤ ਵਿੱਚ ਵਿਸ਼ਵਾਸ ਰੱਖਣ ਵਾਲਾ ਆਖੇਗਾ, ਕਿਸੇ ਪੱਖ ਤੋਂ। ਇੱਥੇ ਸਿਆਦ ਦਾ ਅਰਥ ਹੈ ਕਿ ਹਾਂ ਸ਼ਹਿਦ ਮਿੱਠਾ ਵੀ ਹੈ। ਕੋਈ ਆਖੇ ਸ਼ਹਿਦ ਕੌੜਾ ਹੈ ਤਾਂ ਉਹ ਆਖੇਗਾ ਕਿਸੇ ਪੱਖੋਂ ਇਸ ਸੁਆਦ ਦਾ ਇਹੋ ਅਰਥ ਹੈ ਕਿ ਹਾਂ ਸ਼ਹਿਦ ਕੌੜਾ ਵੀ ਹੈ। ਅਨੇਕਾਂਤ ਦਾ ਉਪਾਸ਼ਕ ਹੀ ਥਾਂ ਤੇ ਵੀ ਵਿੱਚ ਵਿਸ਼ਵਾਸ ਰੱਖਦਾ ਹੈ।

ਅਨੇਕਾਂਤ ਤੀਸਰੀ ਅੱਖ ਹੈ। ਇਹ ਤੀਸਰੀ ਅੱਖ ਨੂੰ ਖੋਲ੍ਹ ਕੇ ਭਗਵਾਨ ਮਹਾਵੀਰ ਮਹਾਨ ਸੁਮੇਲ ਕਰਨ ਵਿੱਚ ਸਥਿਰ ਹੋ ਗਏ। ਬੇਨਤੀ ਅਤੇ ਵਿਰੋਧ ਦੇ ਸਾਰੇ ਰਾਹਾਂ ਦੀਆਂ ਰੁਕਾਵਟਾਂ ਨੂੰ ਪਾਰ ਕਰਕੇ ਉਹ

ਮੰਜਿਲ ਵਾਲੇ ਬਣ ਗਏ। ਅਪਣੇ ਮੁਨੀਆਂ ਅਤੇ ਸ਼੍ਰਾਵਕਾਂ ਨੂੰ ਵੀ ਭਗਵਾਨ ਮਹਾਵੀਰ ਨੇ ਅਨੇਕਾਂਤ ਨੂੰ ਪ੍ਰਾਪਤ ਕਰਕੇ ਜਿਉਣ ਦਾ ਉਪਦੇਸ਼ ਦਿੱਤਾ।

**ਜਾਤ ਪਾਤ ਦਾ ਵਿਰੋਧ:**

ਭਗਵਾਨ ਮਹਾਵੀਰ ਦੇ ਸਮੇਂ ਭਾਰਤ ਵਿੱਚ ਜਨਮ ਦੇ ਆਧਾਰਤ ਜਾਤ ਪਾਤ ਦਾ ਬੋਲ ਬਾਲਾ ਸੀ। ਸਾਰਾ ਸਮਾਜ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਦੇ ਚਾਰ ਭਾਗਾਂ ਵਿੱਚ ਵੰਡਿਆ ਹੋਇਆ ਸੀ। ਬ੍ਰਾਹਮਣ ਤੇ ਖੱਤਰੀ ਉੱਚ ਵਰਗ ਮੰਨੇ ਜਾਂਦੇ ਸਨ। ਭਗਵਾਨ ਮਹਾਵੀਰ ਨੇ ਜਨਮ ਤੋਂ ਜਾਤ ਦੀ ਹੋਂਦ ਨੂੰ ਸਵੀਕਾਰ ਨਹੀਂ ਕੀਤਾ। ਭਗਵਾਨ ਮਹਾਵੀਰ ਦਾ ਯੁੱਗ ਜਾਤ ਪਾਤ, ਛੂਆ ਛੂਤ ਅਤੇ ਯੱਗ ਵਿੱਚ ਪਸ਼ੂ ਬਲੀ ਆਦਿ ਬ੍ਰਾਹਮਣੀ ਕ੍ਰਿਆ ਕਾਂਡਾਂ ਦਾ ਯੁੱਗ ਸੀ। ਉਨ੍ਹਾਂ ਵੇਦਾਂ ਪ੍ਰਤੀ ਅਵਿਸ਼ਵਾਸ ਪ੍ਰਗਟ ਕੀਤਾ। ਭਗਵਾਨ ਮਹਾਵੀਰ ਨੇ ਆਖਿਆ, "ਬ੍ਰਾਹਮਣ ਕੁਲ ਵਿੱਚ ਜਨਮ ਲੈ ਲੈਣ ਨਾਲ ਕੋਈ ਬ੍ਰਾਹਮਣ ਨਹੀਂ ਹੁੰਦਾ ਅਤੇ ਸੂਦਰ ਕੁਲ ਵਿੱਚ ਜਨਮ ਲੈ ਲੈਣ ਨਾਲ ਕੋਈ ਸੂਦਰ ਨਹੀਂ ਹੁੰਦਾ। ਮਨੁੱਖ ਬ੍ਰਾਹਮਣ, ਖਤਰੀ, ਵੈਸ਼ ਜਾਂ ਸੂਦਰ ਜਨਮ ਤੋਂ ਨਹੀਂ ਹੁੰਦਾ। ਮਨੁੱਖ ਅਪਣੇ ਕਰਮ ਤੋਂ (ਕੰਮ) ਹੀ ਬ੍ਰਾਹਮਣ ਹੁੰਦਾ ਹੈ। ਕਰਮ ਤੋਂ ਹੀ ਖੱਤਰੀ ਹੁੰਦਾ ਹੈ। ਕਰਮ ਤੋਂ ਹੀ ਵੈਸ਼ ਹੁੰਦਾ ਹੈ ਅਤੇ ਕਰਮ ਤੋਂ ਹੀ ਸੂਦਰ ਹੁੰਦਾ ਹੈ।

ਉੱਚੇ ਕੁਲ ਵਿੱਚ ਜਨਮ ਲੈਣ ਵਾਲਾ ਵਿਅਕਤੀ ਵੀ ਮਾੜੇ ਕੰਮਾਂ ਕਰਕੇ ਚੰਗਾ ਨਹੀਂ ਅਖਵਾ ਸਕਦਾ ਅਤੇ ਮਾੜੇ ਕੁਲ ਵਿੱਚ ਜਨਮ ਲੈਣ ਵਾਲਾ ਮਨੁੱਖ ਅਪਣੇ ਚੰਗੇ ਕਰਮ ਨਾਲ ਉੱਚ ਪਦਵੀ ਦਾ ਸਵਾਮੀ ਬਣ ਜਾਂਦਾ ਹੈ। ਭਗਵਾਨ ਮਹਾਵੀਰ ਦੇ ਸਮੇਂ ਬ੍ਰਾਹਮਣ ਕੁਲ ਵਿੱਚ ਪੈਦਾ ਹੋਏ ਜਾਤਕ ਨੂੰ ਉੱਤਮ ਮੰਨਿਆ ਜਾਂਦਾ ਸੀ। ਚਾਹੇ ਉਸ ਦੇ ਕੰਮ ਕਿੰਨੇ ਹੀ ਮਾੜੇ ਕਿਉਂ ਨਾ ਹੋਣ। ਸੂਦਰ ਕੁਲ ਵਿੱਚ ਪੈਦਾ ਹੋਏ ਵਿਅਕਤੀ ਨੂੰ ਮਾੜਾ ਮੰਨਿਆ ਜਾਂਦਾ ਸੀ, ਚਾਹੇ ਉਸ ਦੇ ਕਰਮ ਕਿੰਨੇ ਹੀ ਚੰਗੇ ਕਿਉਂ ਨਾ ਹੋਣ। ਰਾਮਾਇਣ ਦੀ ਪਾਤਰ ਸ਼ਵਰੀ, ਮੇਰੇ ਇਸ ਕਥਨ ਦਾ ਸਬੂਤ ਹੈ।

ਭਗਤੀ ਵਿੱਚ ਡੁੱਬੀ ਸ਼ਵਰੀ ਨੂੰ ਰਿਸ਼ਿਆਂ ਨੇ ਕੇਵਲ ਅਛੂਤ ਸਮਝ ਕੇ ਸਤਿਕਾਰ ਨਾ ਕੀਤਾ। ਕਿਉਂਕਿ ਉਹ ਸੂਦਰ ਕੁਲ ਵਿੱਚ ਪੈਦਾ ਹੋਈ ਸੀ।

ਭਗਵਾਨ ਮਹਾਵੀਰ ਨੇ ਅਪਣੇ ਪ੍ਰਵਚਨ ਵਿੱਚ ਘੋਸ਼ਨਾ ਕੀਤੀ। ਸਾਰੇ ਮਨੁੱਖ ਬਰਾਬਰ ਹਨ, ਜਾਤ ਮਨੁੱਖ ਨੂੰ ਛੋਟਾ ਵੱਡਾ ਨਹੀਂ ਬਣਾਉਂਦੀ। ਕਰਮ ਮਨੁੱਖ ਨੂੰ ਛੋਟਾ ਜਾਂ ਵੱਡਾ ਬਣਾਉਂਦੇ ਹਨ। ਮਹਾਵੀਰ ਨੇ ਕੇਵਲ ਇਹ ਘੋਸ਼ਨਾ ਹੀ ਨਹੀਂ ਕੀਤੀ, ਸਗੋਂ ਹਰ ਜਾਤ ਦੇ ਲੋਕਾਂ ਨੂੰ ਅਪਣੇ ਧਰਮ ਸੰਘ ਵਿੱਚ ਸ਼ਾਮਿਲ ਕੀਤਾ। ਜਿਸ ਉਤਸਾਹ ਨਾਲ ਉਹਨਾਂ ਗੌਤਮ ਆਦਿ ਬ੍ਰਾਹਮਣਾ ਨੂੰ ਧਰਮ ਸ਼ੰਘ ਵਿੱਚ ਪ੍ਰਵੇਸ਼ ਦਿੱਤਾ ਸੀ, ਉਸੇ ਉਤਸ਼ਾਹ ਤੇ ਸਨਮਾਨ ਨਾਲ ਹਰੀ ਕੇਸ਼ੀ, ਚੰਡਾਲ ਕੁਲ ਵਿੱਚ ਜਨਮੇ ਵਿਅਕਤੀ ਨੂੰ ਧਰਮ ਸੰਘ ਵਿੱਚ ਦਾਖਲਾ ਦਿੱਤਾ ਅਤੇ ਉਹ ਨਿਰਵਾਣ ਨੂੰ ਪ੍ਰਾਪਤ ਹੋਏ।

ਮਹਾਵੀਰ ਆਤਮ ਦਰਸ਼ੀ ਮਹਾਰਿਸ਼ਿ ਸਨ। ਆਤਮ ਦਰਸ਼ਨ ਦੇ ਲਈ ਆਤਮਾ ਹੀ ਪ੍ਰਧਾਨ ਹੁੰਦੀ ਹੈ, ਬਾਕੀ ਸਭ ਕੁੱਝ ਦਾ ਮਹੱਤਵ ਹੀ ਨਹੀਂ ਹੈ। ਮਹਾਵੀਰ ਨੇ ਅਧਿਆਤਮ ਖੇਤਰ ਵਿੱਚ ਆਤਮਾ ਨੂੰ ਪ੍ਰਮੁੱਖਤਾ ਦਿਤੀ ਅਤੇ ਜਾਤ ਆਦਿ ਸਾਰੀਆਂ ਪ੍ਰਮੁੱਖ ਮਾਨਤਾਵਾਂ ਤੋਂ ਇਨਕਾਰ ਕੀਤਾ। ਆਤਮਾ ਦੇ ਮਹੱਤਵ ਨੂੰ ਪ੍ਰਗਟ ਕਰਦੇ ਹੋਏ ਮਹਾਵੀਰ ਆਖਦੇ ਹਨ। ਅਪਣੀ ਆਤਮਾ ਹੀ ਵੇਤਰਨੀ ਨਦੀ ਹੈ, ਅਪਣੀ ਆਤਮਾ ਹੀ ਸਵਰਗ ਦਾ ਨੰਦਨ ਬਣ ਹੈ, ਆਤਮਾ ਹੀ ਕੂਟ ਸ਼ਾਮਲੀ ਦਰਖਤ ਹੈ, ਆਤਮਾ ਹੀ ਕਰਮ ਦਾ ਕਰਤਾ ਹੈ। ਅਪਣੀ ਆਤਮਾ ਹੀ ਸਵਰਗ ਨਰਕ ਦਾ ਕਾਰਨ ਹੈ। ਚੰਗੇ ਕਰਮ ਵਿੱਚ ਲੱਗੀ ਆਤਮਾ ਸਵਰਗ ਦਾ ਕਾਰਨ ਹੈ। ਮਾੜੇ ਕਰਮਾਂ ਵਿੱਚ ਲੱਗੀ ਆਤਮਾ ਨਰਕ ਦਾ ਕਾਰਨ। ਅਪਣੀ ਆਤਮਾ ਹੀ ਮਨੁੱਖ ਦੀ ਮਿੱਤਰ ਤੇ ਦੁਸ਼ਮਣ ਹੈ।

## ਇਸਤਰੀ ਜਾਤੀ ਦਾ ਸਤਿਕਾਰ:

ਢਾਈ ਤਿੰਨ ਹਜ਼ਾਰ ਸਾਲ ਪਹਿਲਾਂ ਭਾਰਤ ਵਿੱਚ ਇਸਤਰੀ ਨੂੰ ਉਹ ਸਥਾਨ ਪ੍ਰਾਪਤ ਨਹੀਂ ਸੀ ਜੋ ਅੱਜ ਪ੍ਰਾਪਤ ਹੈ। ਪੁਰਸ਼ ਨੇ ਅਪਣੀ ਸਰਦਾਰੀ ਕਾਇਮ ਕਰਨ ਲਈ ਇਸਤਰੀ ਨੂੰ ਪੈਰ ਦੀ ਜੁੱਤੀ ਅਤੇ ਦਾਸੀ

ਜਿਹੇ ਸਬਦਾਂ ਨਾਲ ਸੰਬੋਧਨ ਕਰਨਾ ਸ਼ੁਰੂ ਕਰ ਦਿਤਾ ਸੀ। ਉਸ ਨੂੰ ਵਿਦਿਆ ਦਾ ਅਧਿਕਾਰ ਵੀ ਨਹੀਂ ਸੀ, ਉਸ ਦਾ ਜੀਵਨ ਘਰ ਦੀ ਚਾਰ ਦੀਵਾਰੀ ਵਿੱਚ ਕੈਦ ਕਰ ਦਿੱਤਾ ਗਿਆ ਸੀ। ਸਮਾਜਿਕ ਅਤੇ ਧਾਰਮਿਕ ਖੇਤਰ ਵਿੱਚ ਉਸ ਲਈ ਦਰਵਾਜੇ ਬੰਦ ਸਨ। ਇੰਨਾ ਹੀ ਨਹੀਂ ਉਸ ਦੀ ਸੁਤੰਤਰ ਹੋਂਦ ਨੂੰ ਖੋਹ ਕੇ ਉਸ ਨੂੰ ਪਰਿਗ੍ਰਹਿ ਦੀ ਵਸਤੂ ਮੰਨ ਲਿਆ ਗਿਆ ਸੀ। ਪੁਰਸ਼ ਪ੍ਰਧਾਨ ਸਮਾਜ ਵਿੱਚ ਰਾਮਾਇਣ ਦੇ ਰਚਿਤ ਤੁਲਸੀ ਦਾਸ ਦਾ ਇਹ ਨਾਅਰਾ ਗੂੰਜ ਰਿਹਾ ਸੀ।

ਢੋਲ, ਗਵਾਰ, ਸ਼ੂਦਰ, ਪਸ਼ੂ, ਨਾਰੀ ਇਹ ਸਭ ਤਾੜਨ ਕੇ ਅਧਿਕਾਰੀ।

ਇਸਤਰੀ ਦੀ ਤਰਸ ਯੋਗ ਹਾਲਤ ਤੇ ਮਹਾਵੀਰ ਦੀ ਕਰੁਣਾ ਪ੍ਰਗਟ ਹੋਈ। ਭਗਵਾਨ ਮਹਾਵੀਰ ਨੇ ਅਪਣੇ ਪਹਿਲੇ ਸਮੋਸਰਨ ਵਿੱਚ ਹੀ ਇਸਤਰੀ ਦੇ ਲਈ ਸੰਨਿਆਸ ਦਾ ਰਾਹ ਖੋਲ੍ਹ ਕੇ ਉਸ ਦੀ ਸੁਤੰਤਰ ਹੋਂਦ ਅਤੇ ਪੁਰਸ਼ ਦੇ ਬਰਾਬਰ ਹੋਣ ਦੀ ਘੋਸ਼ਣਾ ਕਰ ਦਿੱਤੀ। ਭਗਵਾਨ ਮਹਾਵੀਰ ਨੇ ਆਖਿਆ, ਪੁਰਸ਼ ਦੀ ਤਰ੍ਹਾਂ ਇਸਤਰੀ ਵੀ ਮੋਕਸ਼ ਦੀ ਹੱਕਦਾਰ ਹੈ। ਇਸਤਰੀ ਅਨੰਤ ਸ਼ਕਤੀ ਦੀ ਧਨੀ ਹੈ। ਉਹ ਤੀਰਥੰਕਰ ਤੱਕ ਦੀ ਉੱਚਾਈ ਨੂੰ ਵੀ ਛੂੱਹ ਸਕਦੀ ਹੈ।

ਭਗਵਾਨ ਮਹਾਵੀਰ ਦੀ ਇਸ ਘੋਸ਼ਣਾ ਨੇ ਇਸਤਰੀ ਦੀ ਆਜਾਦੀ ਦਾ ਵਿਗਲ ਵਜਾ ਦਿੱਤਾ। ਉਸ ਸਮੇਂ ਦੇ ਇਸਤਰੀ ਸਮਾਜ ਵਿੱਚ ਇੰਨਾ ਉਤਸਾਹ ਪੈਦਾ ਹੋਇਆ ਕਿ 36000 ਇਸਤਰੀਆਂ ਨੇ ਦੀਖਿਅਤ ਹੋ ਕੇ, ਅਪਣੀ ਆਤਮਾ ਦਾ ਕਲਿਆਣ ਕੀਤਾ। ਇਸਤਰੀ ਨੂੰ ਜੋ ਅੱਜ ਸਮਾਨਤਾ ਹਾਸਲ ਹੈ ਉਸ ਦੀ ਸਥਾਪਨਾ ਵਿੱਚ ਭਗਵਾਨ ਮਹਾਵੀਰ ਦਾ ਮਹੱਤ ਵਪੂਰਨ ਯੋਗਦਾਨ ਹੈ।

### ਲੋਕ ਭਾਸ਼ਾ ਵਿੱਚ ਧਰਮ ਪ੍ਰਚਾਰ:

ਭਗਵਾਨ ਮਹਾਵੀਰ ਦਾ ਯੁੱਗ ਬ੍ਰਾਹਮਣ ਪ੍ਰੰਪਰਾ ਦਾ ਯੁੱਗ ਸੀ। ਉਸ ਸਮੇਂ ਧਰਮ ਪ੍ਰਚਾਰ ਦੀ ਭਾਸ਼ਾ ਸੰਸਕ੍ਰਿਤ ਸੀ। ਜਿਸ ਨੂੰ ਬ੍ਰਾਹਮਣ ਦੇਵ ਬੋਲੀ ਆਖਦੇ ਸਨ। ਲੋਕਾਂ ਦੀ ਭਾਸ਼ਾ ਉਸ ਸਮੇਂ ਅਰਧ ਮਾਘਧੀ ਪ੍ਰਾਕਰਤ

ਸੀ, ਜੋ ਕਿ ਮਘਦ ਦੇਸ਼ ਵਿੱਚ ਬੋਲੀ ਅਤੇ ਸਮਝੀ ਜਾਂਦੀ ਸੀ। ਬ੍ਰਾਹਮਣ ਨਹੀਂ ਚਾਹੁੰਦੇ ਸਨ ਕਿ ਕੋਈ ਖੱਤਰੀ ਧਰਮ ਨੇਤਾ ਬਣ ਕੇ ਧਰਮ ਦਾ ਪ੍ਰਚਾਰ ਕਰੇ ਤੇ ਵੇਦ ਤੇ ਬ੍ਰਾਹਮਣ ਧਰਮ ਦੀ ਆਲੋਚਨਾ ਕਰੇ। ਭਗਵਾਨ ਮਹਾਵੀਰ ਨੇ ਉਸ ਸਮੇਂ ਆਮ ਲੋਕਾਂ ਵਿੱਚ ਬੋਲੀ ਜਾਣ ਵਾਲੀ ਲੋਕ ਭਾਸ਼ਾ ਦਾ ਵਿੱਚ ਉਪਦੇਸ਼ ਦਿੱਤਾ। ਅੱਜ ਵੀ ਭਗਵਾਨ ਮਹਾਵੀਰ ਦੀ ਬਾਣੀ, ਜੋ ਕਿ ਉਹਨਾਂ ਦੇ ਪੰਜਵੇਂ ਗਨਧਰ ਸੁਧਰਮਾ ਸਵਾਮੀ ਨੇ ਸੰਕਲਿਤ ਕੀਤੀ ਸੀ ਅਤੇ ਅਪਣੇ ਚੇਲੇ ਆਖਰੀ ਕੇਵਲੀ ਜੰਬੂ ਸਵਾਮੀ ਨੂੰ ਸੁਣਾਈ ਸੀ ਇਸੇ ਭਾਸ਼ਾ ਵਿੱਚ ਮਿਲਦੀ ਹੈ। ਭਗਵਾਨ ਮਹਾਵੀਰ ਨੇ ਆਤਮਾ, ਪਰਮਾਤਮਾ, ਕਰਮ, ਜੀਵ, ਸ਼੍ਰਿਸ਼ਟੀ ਦੀ ਉਤਪਤੀ, ਭਗੋਲ, ਖਗੋਲ, ਬਨਸਪਤੀ, ਜੋਤਿਸ਼ ਆਦਿ ਵਿਸ਼ਿਆਂ ਤੇ ਆਪਣਾ ਸੁਤੰਤਰ ਚਿੰਤਨ ਸੰਸਾਰ ਸਾਹਮਣੇ ਗਿਆਰਾਂ ਅੰਗ ਅਤੇ ਬਾਰਾਂ ਉਪੰਗ ਦੇ ਰੂਪ ਵਿੱਚ ਪੇਸ਼ ਕਿਤਾ ਹੈ।

## ਭਗਵਾਨ ਮਹਾਵੀਰ ਦਾ ਨਿਰਵਾਨ:

ਕੇਵਲ ਗਿਆਨ ਦੀ ਜੋਤ ਪ੍ਰਾਪਤ ਕਰਕੇ ਮਹਾਵੀਰ ਲਗਾਤਾਰ 30 ਸਾਲਾਂ ਤੱਕ ਲੋਕਾਂ ਦੇ ਭਲੇ ਲਈ ਘੁੰਮਦੇ ਰਹੇ। ਉਹਨਾਂ ਦੇ ਉਪਦੇਸ਼ਾ ਨੂੰ ਲੱਖਾਂ ਲੋਕਾਂ ਨੇ ਦਿਲੋਂ ਸਵਿਕਾਰ ਕਰਕੇ ਮਿਥਿਆਤਵ ਦਾ ਹਨੇਰਾ ਦੂਰ ਕੀਤਾ। ਲੱਖਾਂ ਆਤਮਾ ਦੀ ਆਤਮ ਜੋਤੀ ਸਮਿਅਕਤਵ ਦੇ ਦੀਵੇ ਜਲਾਏ। ਲੋਕਾਂ ਦੇ ਕਲਿਆਣ ਲਈ ਅਪਣੀ ਸੰਸਾਰ ਯਾਤਰਾ ਵਿੱਚ ਮਹਾਵੀਰ ਦੇ ਆਖਰੀ ਚਰਨ ਪਾਵਾਪੂਰੀ ਨਗਰੀ ਵਿੱਚ ਪਾਏ। ਭਗਵਾਨ ਮਹਾਵੀਰ ਨੇ ਰਾਜਾ ਹਸਤੀ ਪਾਲ ਦੀ ਚੂੰਗੀ ਵਿੱਚ ਆਖਰੀ ਚੌਮਾਸਾ ਬਿਤਾਇਆ। ਚੌਮਾਸੇ ਵਿੱਚ ਹਜ਼ਾਰਾਂ ਆਤਮਾਵਾਂ ਨੇ ਸ਼ੁੱਧ ਧਰਮ ਦਾ ਅੰਮ੍ਰਿਤ ਪਾਨ ਕੀਤਾ।

ਭਗਵਾਨ ਮਹਾਵੀਰ ਦੇ ਨਿਰਵਾਨ ਦਾ ਸਮਾਂ ਨਜਦੀਕ ਆ ਰਿਹਾ ਸੀ। ਮੱਲ ਅਤੇ ਲੱਛਵੀ ਕੁਲ ਦੇ 18 ਰਾਜੇ ਅਤੇ ਹਜ਼ਾਰਾਂ ਦੀ ਸੰਖਿਆ ਵਿੱਚ ਸਾਧੂ ਸਾਧਵੀ, ਸ਼੍ਰਾਵਕ ਅਤੇ ਸ਼੍ਰਾਵਿਕਾਵਾਂ ਮਹਾਵੀਰ ਦੀ ਸਭਾ ਵਿੱਚ ਹਾਜ਼ਰ ਸਨ। ਭਗਵਾਨ ਦਾ ਆਖਰੀ ਉਪਦੇਸ਼ ਸੁਣਨ ਲਈ ਸਾਰੇ ਉਤਾਵਲੇ

ਹਨ। ਉਸ ਸਮੇਂ ਭਗਵਾਨ ਮਹਾਵੀਰ ਨੇ ਅਪਣੇ ਪ੍ਰਮੁੱਖ ਚੇਲੇ ਇੰਦਰਭੂਤੀ ਗੌਤਮ ਨੂੰ ਨੇੜੇ ਦੇ ਪਿੰਡ ਵਿੱਚ ਰਹਿਣ ਵਾਲੇ ਸੋਮ ਸ਼ਰਮਾ ਬ੍ਰਾਹਮਣ ਨੂੰ ਉਪਦੇਸ਼ ਦੇਣ ਲਈ ਭੇਜ ਦਿੱਤਾ।

ਭਗਵਾਨ ਮਹਾਵੀਰ ਦਾ ਦੋ ਦਿਨ ਦਾ ਵਰਤ ਹੈ, ਇਹਨਾਂ ਦੋ ਦਿਨਾਂ ਵਿੱਚ ਭਗਵਾਨ ਮਹਾਵੀਰ ਨੇ ਲਗਾਤਾਰ ਧਰਮ ਉਪਦੇਸ਼ ਦਿੱਤਾ। ਪੁੰਨ ਅਤੇ ਪਾਪ ਦੇ ਫਲ ਅਤੇ ਅਪ੍ਰਿਸ਼ਟ ਵਿਆਕਰਨ (ਉਤਰਾ ਅਧਿਐਨ ਸੂਤਰ) ਦੇ 36 ਅਧਿਆਏ ਭਗਵਾਨ ਮਹਾਵੀਰ ਨੇ ਪ੍ਰਗਟ ਕੀਤੇ। ਕੱਤਕ ਦੇ ਕ੍ਰਿਸ਼ਨਾ ਪੱਖ ਦੀ ਅਮਾਵਸ ਦੀ ਰਾਤ ਨੂੰ ਜਦ ਚਾਰ ਘੜੀਆਂ ਬਾਕੀ ਸਨ ਤੱਕ ਪ੍ਰਵਚਨ ਕਰਦੇ ਕਰਦੇ ਭਗਵਾਨ ਮਹਾਵੀਰ ਨਿਰਵਾਨ ਨੂੰ ਪ੍ਰਾਪਤ ਹੋਏ। ਇੱਕ ਅਲੌਕ ਪੁਰਸ਼ ਸੰਸਾਰ ਨੂੰ ਪ੍ਰਕਾਸ਼ ਦੇ ਕੇ ਵਿਦਾ ਹੋ ਗਿਆ। ਉਸੇ ਅਲੌਕ ਪੁਰਸ਼ ਨੂੰ ਪ੍ਰਗਟ ਕਰਦਾ ਹੋਇਆ ਪ੍ਰਕਾਸ਼, ਅੱਜ ਵੀ ਸਾਡੇ ਜੀਵਨ ਨੂੰ ਪ੍ਰਕਾਸ਼ਿਤ ਕਰ ਰਿਹਾ ਹੈ ਅਤੇ ਭਵਿਖ ਵਿੱਚ ਵੀ ਕਰਦਾ ਰਹੇਗਾ।

ਭਗਵਾਨ ਮਹਾਵੀਰ ਦੇ ਨਿਰਵਾਨ ਤੋਂ ਬਾਅਦ ਦੇਵਤਿਆਂ ਅਤੇ ਮਨੁੱਖਾਂ ਨੇ ਮਿਲਕੇ ਰਤਨਾ ਰਾਹੀਂ ਪ੍ਰਕਾਸ਼ ਅਤੇ ਮਿਟੀ ਦੇ ਦੀਵਿਆਂ ਰਾਹੀਂ ਪ੍ਰਕਾਸ਼ ਕਰਕੇ ਉਸ ਕੱਤਕ ਦੀ ਹਨੇਰੀ ਰਾਤ ਨੂੰ ਪ੍ਰਕਾਸ਼ਮਾਨ ਕਰ ਦਿੱਤਾ। ਅੱਜ ਵੀ ਦਿਵਾਲੀ ਦੀ ਰਾਤ ਦੇ ਦੀਵੇ ਪ੍ਰਕਾਸ਼ ਕਰਦੇ ਹੋਏ ਭਾਰਤ ਵਾਸੀ ਭਗਵਾਨ ਮਹਾਵੀਰ ਨੂੰ ਪ੍ਰਣਾਮ ਕਰਦੇ ਹਨ।

## ਗੌਤਮ ਸਵਾਮੀ ਨੂੰ ਕੇਵਲ ਗਿਆਨ:

ਸੋਮ ਸ਼ਰਮਾ ਨੂੰ ਗਿਆਨ ਦੇ ਕੇ ਗੋਤਮ ਸਵਾਮੀ ਵਾਪਸ ਆ ਰਹੇ ਸਨ, ਰਾਹ ਵਿੱਚ ਹੀ ਉਨ੍ਹਾਂ ਨੂੰ ਭਗਵਾਨ ਮਹਾਵੀਰ ਦੇ ਨਿਰਵਾਨ ਦੀ ਖਬਰ ਮਿਲ ਗਈ। ਖਬਰ ਸੁਣਦੇ ਹੀ ਗੋਤਮ ਸਵਾਮੀ ਦੇ ਦਿਲ ਨੂੰ ਬਹੁਤ ਠੇਸ ਪਹੁੰਚੀ। ਭਗਵਾਨ ਮਹਾਵੀਰ ਪ੍ਰਤੀ ਉਨ੍ਹਾਂ ਨੂੰ ਬਹੁਤ ਲਗਾਉ ਸੀ। ਉਨ੍ਹਾਂ ਦੀ ਆਵਾਜ ਚੁੱਪ ਹੋ ਗਈ, ਸਰੀਰ ਜੜ ਬਣ ਗਿਆ, ਉਹ ਵਿਲਾਪ ਕਰਨ ਲੱਗੇ। ਉਨ੍ਹਾਂ ਮਹਾਵੀਰ ਨੂੰ ਉਲਾਂਹਭਾ ਦਿੱਤਾ, "ਪ੍ਰਭੂ!

ਮੇਰੇ ਰਾਗ ਦਾ ਆਪ ਨੇ ਇਹ ਫਲ ਦਿੱਤਾ ਕਿ ਅੰਤ ਸਮੇਂ ਮੈਨੂੰ ਆਪਣੇ ਤੋਂ ਦੂਰ ਕਰ ਦਿੱਤਾ"। ਮੈਂ ਆਖਰੀ ਸਮੇਂ ਵੀ ਆਪ ਦੇ ਕੋਲ ਨਾ ਰਹਿ ਸਕਿਆ।

ਕੁੱਝ ਸਮੇਂ ਲਈ ਗੌਤਮ ਸਵਾਮੀ ਆਰਤ ਧਿਆਨ ਵਿੱਚ ਡੁੱਬ ਗਏ, ਪਰ ਛੇਤੀ ਹੀ ਉਨ੍ਹਾਂ ਦਾ ਚਿੰਤਨ ਨਵੀਂ ਉਡਾਰੀ ਲੈਣ ਲੱਗਾ। ਧਰਮ ਧਿਆਨ ਨੂੰ ਛੋਹੰਦੇ ਹੋਏ ਉਨ੍ਹਾਂ ਦਾ ਚਿੰਤਨ ਸ਼ੁਕਲ ਧਿਆਨ ਵਿੱਚ ਸਥਿਤ ਹੋ ਗਿਆ। ਉਨ੍ਹਾਂ ਚਿੰਤਨ ਕੀਤਾ ਮੇਰਾ ਪ੍ਰਭੂ ਤੇ ਜਿਆਦ ਰਾਗ ਹੀ ਸੀ, ਇਸੇ ਕਰਕੇ ਉਨ੍ਹਾਂ ਮੈਨੂੰ ਦੂਰ ਭੇਜਿਆ। ਹੁਣ ਉਨ੍ਹਾਂ ਤੱਕ ਪਹੁੰਚਣ ਦੇ ਲਈ ਉਨ੍ਹਾਂ ਦੀ ਦੇਹ ਨਾਲ ਜੁੜਿਆ ਮੇਰਾ ਰਾਗ ਭਾਵ ਰੁਕਾਵਟ ਹੈ। ਭਗਵਾਨ ਮਹਾਵੀਰ ਸਰੀਰ ਤੋਂ ਦੂਰ ਚਲੇ ਗਏ ਉਨ੍ਹਾਂ ਨਾਲ ਹੀ ਮੇਰਾ ਰਾਗ ਵੀ ਚਲਾ ਜਾਵੇ। ਸ਼ੁਭ ਆਤਮ ਧਿਆਨ ਦੀਆਂ ਪੌੜੀਆਂ ਚੜ੍ਹਦੇ ਉਹ ਸ਼ਪਕ ਸ਼੍ਰੇਣੀ ਵਿੱਚ ਪ੍ਰਵੇਸ਼ ਕਰਕੇ ਕੇਵਲ ਗਿਆਨ ਨੂੰ ਪ੍ਰਾਪਤ ਹੋਏ।

ਗੌਤਮ ਸਵਾਮੀ ਵਿਛੋੜਾ ਨਹੀਂ ਸਹਿਣ ਕਰ ਸਕਦੇ ਸਨ ਇਸੇ ਲਈ ਸਰੀਰ ਮੋਹ ਦੀ ਰੁਕਾਵਟ ਨੂੰ ਪਾਰ ਕਰਕੇ ਉਹ ਉਸੇ ਅਵਸਥਾ ਵਿੱਚ ਇੱਕ ਰੂਪ ਹੋ ਗਏ। ਜਿਸ ਅਵਸਥਾ ਵਿੱਚ ਭਗਵਾਨ ਮਹਾਵੀਰ ਸਥਿਰ ਹਨ।

ਭਗਵਾਨ ਮਹਾਵੀਰ ਦੇ ਨਿਰਵਾਨ ਤੋਂ ਬਾਅਦ ਗੋਤਮ ਸਵਾਮੀ ਵੀ ਕੇਵਲੀ ਬਣ ਗਏ। ਕੇਵਲੀ ਸੰਘ ਦੀਆਂ ਜ਼ਿੰਮੇਵਾਰੀਆਂ ਤੋ ਮੁਕਤ ਹੋ ਗਏ। ਇਸ ਲਈ ਸ਼੍ਰੀ ਸੰਘ ਦੀ ਬੇਨਤੀ ਤੇ ਪੰਜਵੇਂ ਗਨਧਰ ਸੁਧਰਮਾ ਸਵਾਮੀ ਨੇ ਧਰਮ ਸੰਘ ਦੀ ਵਾਗਡੋਰ ਸੰਭਾਲੀ। ਸੁਧਰਮਾ ਸਵਾਮੀ ਮਹਾਵੀਰ ਤੀਰਥ ਦੇ ਪਹਿਲੇ ਅਚਾਰਿਆ ਬਣੇ। ਉਨ੍ਹਾਂ ਤੋਂ ਚੱਲੀ ਆ ਰਹੀ ਪ੍ਰੰਪਰਾ ਹੁਣ ਤੱਕ ਚੱਲ ਰਹੀ ਹੈ।

## ਚੌਮਾਸਿਆਂ ਦੀ ਸੂਚੀ:

ਭਗਵਾਨ ਮਹਾਵੀਰ ਦੀ ਕੁੱਲ ਉਮਰ 72 ਸਾਲ ਸੀ। ਤੀਹ ਸਾਲ ਉਹ ਘਰ ਵਿੱਚ ਰਹੇ, 42 ਸਾਲ ਉਹ ਸਾਧੂ ਰਹੇ। ਸਾਧੂ ਜੀਵਨ ਦੇ 12

½ ਸਾਲ ਤੱਕ ਭਗਵਾਨ ਛੱਦਮਸਤ (ਕੇਵਲ ਗਿਆਨ ਤੋਂ ਬਿਨ੍ਹਾਂ) ਅਵਸਥਾ ਵਿੱਚ ਰਹੇ। ਸਾਧੂ ਜੀਵਨ ਦੇ 42 ਸਾਲ ਵਿੱਚ ਭਗਵਾਨ ਮਹਾਵੀਰ ਦੇ ਬਿਤਾਏ ਚੌਮਾਸਿਆਂ ਦੀ ਸੂੱਚੀ ਇਸ ਪ੍ਰਕਾਰ ਹੈ।

| | | | |
|---|---|---|---|
| 1. | ਆਸਥੀ ਗ੍ਰਾਮ | 2. | ਨਾਲੰਦਾ |
| 3. | ਚੰਪਾ | 4. | ਪਿਸ਼ਠਚੰਪਾ |
| 5. | ਭਧਿਆ ਨਗਰ | 6. | ਭਧਿਆ ਨਗਰ |
| 7. | ਅਲੰਭਿਆ | 8. | ਰਾਜ ਗ੍ਰਹਿ |
| 9. | ਵਜਰ ਭੂਮੀ | 10. | ਸ਼੍ਰਾਵਸਤੀ |
| 11. | ਵੈਸ਼ਾਲੀ | 12. | ਚੰਪਾ |
| 13. | ਰਾਜ ਗ੍ਰਹਿ | 14. | ਵੈਸ਼ਾਲੀ |
| 15. | ਵਾਨਿਜ ਗ੍ਰਾਮ | 16. | ਰਾਜ ਗ੍ਰਹਿ |
| 17. | ਵਾਨਿਜ ਗ੍ਰਾਮ | 18. | ਰਾਜ ਗ੍ਰਹਿ |
| 19. | ਰਾਜ ਗ੍ਰਹਿ | 20. | ਵੈਸ਼ਾਲੀ |
| 21. | ਵਾਨਿਜ ਗ੍ਰਾਮ | 22. | ਰਾਜ ਗ੍ਰਹਿ |
| 23. | ਵਾਨਿਜ ਗ੍ਰਾਮ | 24. | ਰਾਜ ਗ੍ਰਹਿ |
| 25. | ਮਿਥਿਲਾ | 26. | ਮਿਥਿਲਾ |
| 27. | ਮਿਥਿਲਾ | 28. | ਵਾਨਿਜ ਗ੍ਰਾਮ |
| 29. | ਰਾਜ ਗ੍ਰਹਿ | 30. | ਵਾਨਿਜ ਗ੍ਰਾਮ |
| 31. | ਵੈਸ਼ਾਲੀ | 32. | ਵੈਸ਼ਾਲੀ |
| 33. | ਰਾਜ ਗ੍ਰਹਿ | 34. | ਨਾਲੰਦਾ |
| 35. | ਵੈਸ਼ਾਲੀ | 36. | ਮਿਥਿਲਾ |
| 37. | ਰਾਜ ਗ੍ਰਹਿ | 38. | ਨਾਲੰਦਾ |
| 39. | ਮਿਥਿਲਾ | 40. | ਮਿਥਿਲਾ |
| 41. | ਰਾਜ ਗ੍ਰਹਿ | 42. | ਪਾਵਾਪੁਰੀ |




ਅੱਜ ਅਸੀਂ ਜਿਸ ਚਾਨਣ ਦੇ ਰਾਹ ਤੇ ਚੱਲ ਰਹੇ ਹਾਂ, ਉਸ ਰਾਹ ਦੇ ਤਹਿ ਕਰਤਾ ਭਗਵਾਨ ਮਹਾਵੀਰ ਸਨ। ਉਨ੍ਹਾਂ ਦੀ ਇਸ ਮਹਾਨ ਦੇਣ ਤੋਂ ਮੈਂ ਖੁਸ਼ ਹਾਂ ਸ਼ਰਧਾ ਕਾਰਨ ਹੀ ਮੇਰੀ ਕਲਮ ਹੱਥ ਵਿੱਚ ਆ ਗਈ ਅਤੇ ਅਪਣੇ ਬਿਨੈ ਭਾਵ ਨਾਲ ਮੈਂ ਪਨਿਆਂ ਉਪਰ ਲਿਖਣ ਦੀ ਕੋਸ਼ਿਸ ਕਰਨ ਲੱਗਾ।ਬਿਨ੍ਹਾਂ ਸ਼ੱਕ ਭਗਵਾਨ ਮਹਾਵੀਰ ਬਾਰੇ ਆਖਣਾ ਮੁਸ਼ਕਿਲ ਕੰਮ ਹੈ। ਪਰ ਕਿ ਮੈਂ ਅਪਣੀ ਖੁਸੀ ਨੂੰ ਪ੍ਰਗਟ ਕਰਨ ਦਾ ਹੱਕ ਨਹੀਂ ਰੱਖਦਾ? ਉਸ ਅਧਿਕਾਰ ਨੂੰ ਮੈਂ ਪ੍ਰਯੋਗ ਕੀਤਾ ਹੈ।ਰੁਝੇਵਿਆਂ ਵਿੱਚੋਂ ਕੁੱਝ ਸਮਾਂ ਬਚਾ ਕੇ ਅਪਣੇ ਦਿਲ ਦਾ ਸੰਗੀਤ ਪਨਿਆਂ ਤੇ ਉਕੇਰਿਆ ਹੈ।

**ਜੈਨ ਆਚਾਰਿਆ ਡਾ: ਸ਼ਿਵ ਮੁਨੀ**